

# ਵਾਹਿਗੁਰੂ ਨੂੰ ਕੀ ਚੰਗਾ ਲਗਦਾ ਹੈ?

ਗਿ: ਮਾਨ ਸਿੰਘ ਝੌਰ ਦੇ ਚੋਣਵੇਂ ਲੇਖ

## ਗਿ: ਮਾਨ ਸਿੰਘ ਜੀ ਝੌਰ ਦੇ ਚੋਣਵੇਂ ਲੇਖਾਂ ਦੀਆਂ ਹੋਰ ਛਪੀਆਂ ਪੁਸਤਕਾਂ

1. ਨਾਮ ਖੁਮਾਰੀ
2. ਸਿੱਖ ਧਰਮ
3. ਈਸ਼ਵਰ ਭਗਤੀ
4. ਕਲਯੁਗ ਦਾ ਪ੍ਰਭਾਵ
5. ਮਾਇਆ ਦਾ ਪ੍ਰਭਾਵ
6. ਸੱਚੀ ਕਿਰਤ
7. ਗੁਨਾਹ ਕਿਸ ਤਰ੍ਹਾਂ ਮੁਆਫ ਹੋਣ ?
8. ਬੰਦਗੀ ਬਿਨਾਂ ਕੋਈ ਸੁੱਖ ਪ੍ਰਾਪਤ ਨਹੀਂ



ੴ ਸਤਿਗੁਰ ਪ੍ਰਸਾਦਿ ॥



# ਵਾਹਿਗੁਰੂ ਨੂੰ ਕੀ ਚੰਗਾ ਲੱਗਦਾ ਹੈ?

ਗਿਆਨੀ ਮਾਨ ਸਿੰਘ ਝੌਰ
ਦੇ ਚੋਣਵੇਂ ਲੇਖ



ਪ੍ਰਕਾਸ਼ਕ



ਭਾ: ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

# Waheguru Nu Ki Changa Lagda Hai ?

*Selected Lecture of Giani Maan Singh Jhaur*

ISBN : 81-7601-572-5

ਪਹਿਲੀ ਐਡੀਸ਼ਨ ਮਾਰਚ 2003

ਮੁੱਲ : 60-00

**ਸੰਪਾਦਕ :**
ਗਿ: ਹਰਦੀਪ ਸਿੰਘ





ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)
ਫ਼ੋਨ : (0183) 2542346, 2547974, 2557973
ਫੈਕਸ : (0183) 2542346
Email : csjs@jla.vsnl.net.in
Visit our Website : www.csjs.com

*ਪ੍ਰਿੰਟਰ* : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ। ਫ਼ੋਨ : 2705003

# ਦੋ ਸ਼ਬਦ

ਗੁਰੂ-ਪਾਤਿਸ਼ਾਹਾਂ ਨੇ ਗੁਰਬਾਣੀ ਦਾ ਜੋ ਅਮੋਲਕ ਖਜ਼ਾਨਾ ਮਨੁੱਖ-ਮਾਤਰ ਵਾਸਤੇ ਬਖਸ਼ਿਸ਼ ਕੀਤਾ, ਉਹ ਉਦੋਂ ਤੋਂ ਹੀ ਵਰਤਦਾ ਆ ਰਿਹਾ ਹੈ। ਲੋਕ ਪ੍ਰਲੋਕ ਵਿਚ ਸਹਾਈ ਗੁਰਬਾਣੀ ਵਿਚ ਵਿਦਮਾਨ ਗੁਰਮਤਿ ਫਲਸਫੇ ਤੇ ਅਨੁਭਵ ਨੂੰ ਗੁਰੂ ਘਰ ਦੇ ਗ੍ਰੰਥੀ-ਪਾਠੀ-ਜਨ, ਗੁਰਮਤਿ, ਕੀਰਤਨੀਏਂ, ਲੈਕਚਰ ਕਰਨ ਵਾਲੇ ਗੁਰੂ ਪਿਆਰੇ, ਲਿਖਾਰੀ, ਲੇਖਕ ਤੇ ਕਵੀ-ਜਨ, ਸਟੀਕ-ਕਰਤਾ ਭਾਵ ਟੀਕਾਕਾਰ, ਕਥਾਕਾਰ ਤੇ ਵਖਿਆਨ ਦੇਣ ਵਾਲੇ ਗੁਰਮੁਖ ਪਿਆਰੇ ਆਪਣੇ-ਆਪਣੇ ਢੰਗ ਅਥਵਾ ਜੁਗਤ ਦਾ ਸਦਕਾ ਗੁਰੂ-ਪਿਆਰੀਆਂ ਸਿੱਖ ਸੰਗਤਾਂ ਨਾਲ ਸਾਂਝਾ ਕਰ ਰਹੇ ਹਨ। ਗੁਰੂ-ਘਰ ਦੇ ਪ੍ਰਵਾਨਿਤ ਵਖਿਆਨ ਦੇਣ ਵਾਲੇ ਕਥਾਕਾਰ ਗਿਆਨੀ ਮਾਨ ਸਿੰਘ ਜੀ ਝੌਰ ਗੁਰੂ-ਘਰ ਦੇ ਆਕਾਸ਼ ਦੇ ਐਸੇ ਹੀ ਇਕ ਟਿਮਟਿਮਾਉਂਦੇ ਤਾਰੇ ਕਹੇ ਜਾ ਸਕਦੇ ਹਨ। ਗਿਆਨੀ ਜੀ ਦੀ ਕਥਾ ਤੇ ਵਖਿਆਨ ਦਾ ਗੁਰੂ-ਕਿਰਪਾ ਸਦਕਾ ਮੌਲਿਕ ਢੰਗ ਰਿਹਾ ਹੈ। ਪਰਮ ਪਾਵਨ ਗੁਰਬਾਣੀ ਦੀ ਟੇਕ ਲੈਂਦਿਆਂ ਗੁਰੂ-ਘਰ ਦੇ ਚੋਟੀ ਦੇ ਸਰਵ ਪ੍ਰਵਾਨਿਤ ਵਿਦਵਾਨਾਂ, ਜੈਸੇ ਕਿ ਭਾਈ ਗੁਰਦਾਸ ਜੀ ਦਵਾਰਾ ਰਚੀਆਂ ਵਾਰਾਂ ਤੇ ਕਬਿੱਤ ਸਵੱਈਆਂ ਆਦਿ ਦੇ ਗੁਰਮਤਿ ਅੰਤਰੀਵ ਭਾਵ ਨੂੰ ਵੀ ਸਿੱਖ ਸੰਗਤਾਂ ਤਕ ਪਹੁੰਚਾਉਣਾ ਤੇ ਦ੍ਰਿੜ੍ਹਾਉਣਾ ਆਪ ਜੀ ਦੀ ਕਥਾ ਤੇ ਵਖਿਆਨ ਦਾ ਮੂਲ ਖਾਸਾ ਰਿਹਾ ਹੈ। ਉਨ੍ਹਾਂ ਦਾ ਵਿਆਪਕ ਜੀਵਨ-ਤਜਰਬਾ ਤੇ ਡੂੰਘਾ ਅਨੁਭਵ, ਉਰਦੂ ਦੀ ਚੋਣਵੀਂ ਸ਼ਾਇਰੀ ਦੀ ਵਾਕਫੀਅਤ ਤੇ ਵਿਭਿੰਨ ਸ੍ਰੋਤਾਂ ਤੋਂ ਹਾਸਲ ਕੀਤੀ ਕਥਾ-ਸਾਹਿਤ ਦੀ ਜਾਣਕਾਰੀ ਉਨ੍ਹਾਂ ਦੀ ਕਥਾ ਤੇ ਵਖਿਆਨ ਦਾ ਇਕ ਅਨਿੱਖੜ ਤੇ ਸਹਿਜ ਅੰਗ ਹੈ। ਗੁਰੂ ਸਾਹਿਬਾਨ ਤੇ ਗੁਰੂ-ਘਰ ਦੇ ਮਹਾਂ ਪ੍ਰੀਤਵਾਨ ਭੌਰਿਆਂ ਦੀ ਗੱਲ ਕਰਦਿਆਂ ਗਿਆਨੀ ਜੀ ਖਾਸ ਵਜਦ ਤੇ ਆਵੇਸ਼ ਵਿਚ ਵਿਚਰਨ ਲਗਦੇ ਹਨ ਤੇ ਉਨ੍ਹਾਂ ਦੀ ਮਾਖਿਓਂ ਵਰਗੀ ਮਿੱਠੀ ਜ਼ਬਾਨ ਵਿਚ ਹੋਰ ਮਿਠਾਸ ਆ ਜਾਂਦੀ ਹੈ। ਉਨ੍ਹਾਂ ਦਾ ਪਰਮ ਮਨੋਰਥ ਸਿੱਖ ਸੰਗਤ ਨੂੰ ਸਿੱਖੀ ਵਿਚ ਤ੍ਰਿਪਤ ਰਹਿਣ ਹਿੱਤ ਪ੍ਰੇਰਿਤ ਕਰਨਾ ਹੈ।

ਹੱਥਲੀ ਪੁਸਤਕ 'ਵਾਹਿਗੁਰੂ ਨੂੰ ਕੀ ਚੰਗਾ ਲੱਗਦਾ ਹੈ ?' ਵਿਚ ਉਨ੍ਹਾਂ ਦੇ ਬੋਲੇ ਕੁਝ ਪ੍ਰਮੁੱਖ ਲੈਕਚਰਾਂ ਦੀਆਂ ਕੈਸਟਾਂ ਦਾ ਉਤਾਰਾ ਹੈ, ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਉਨ੍ਹਾਂ ਦੇ ਦਸ ਲੈਕਚਰ ***ਵਾਹਿਗੁਰੂ ਨੂੰ ਕੀ ਚੰਗਾ ਲੱਗਦਾ ਹੈ, ਸਾਧਾਂ ਦੀ ਉਪਮਾਂ, ਹਉਮੈ ਦਾ ਰੋਗ, ਗੁਰਮਤੀਆ ਮਾਂ, ਘੁਮੰਡੀ ਮਾਈ ਤਾਬੋ, ਗੁਰੂ ਅਰਜਨ ਦੇਵ ਦੀ ਉਪਮਾਂ, ਸਭ ਤੋਂ ਵੱਡਾ ਦੁੱਖ ਕਿਹੜਾ ਹੈ, ਗੁਰੂ ਸੁਆਮੀ ਤੁਲਸੀ ਦਾਸ, ਮਿਲਟਰੀ ਦੇ ਤਿੰਨ ਰਿਸ਼ਤੇ, ਧਨ ਦੇ ਦੋ ਰੂਪ ਦਰਜ ਹਨ***, ਤਾਂ ਜੋ ਪ੍ਰੇਮੀ-ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

*-ਗਿਆਨੀ ਹਰਦੀਪ ਸਿੰਘ*

ਨੰਦੇੜ

# ਤਤਕਰਾ

# ਵਾਹਿਗੁਰੂ ਨੂੰ ਕੀ ਚੰਗਾ ਲੱਗਦਾ ਹੈ ?

*"ਹਰਿ ਜਨ ਕਉ ਇਹੀ ਸੁਹਾਵੈ ॥*
*ਹਰਿ ਜਨ ਕਉ ਇਹੀ ਸੁਹਾਵੈ ॥"*

*(ਪੰਨਾ ੬੧੩)*

ਸੰਗਤ ਜੀ ! ਇਹ 'ਰਹਾਉ' ਵਾਲੀ ਤੁੱਕ ਹੈ, ਜਿਸ ਦੇ ਅਰਥ ਨੇ ਕਿ ਵਾਹਿਗੁਰੂ ਦੇ ਪਿਆਰੇ ਨੂੰ ਇਹੋ ਕੁਝ ਹੀ ਚੰਗਾ ਲੱਗਦਾ ਹੈ। ਧੰਨ 'ਗੁਰੂ ਤੇਗ ਬਹਾਦਰ ਸਾਹਿਬ' ਸੱਚਾ ਪਾਤਸ਼ਾਹ ਅੰਤਰਯਾਮੀ ਸਤਿਗੁਰੂ ਹੀ ਸੀ ਨਾ, ਉਹਨਾਂ ਨੂੰ ਪਤਾ ਸੀ ਕਿ ਅਗਾਂਹ ਕੀ ਹੋਣਾ ਹੈ, ਇਸ ਲਈ ਉਹ ਸਭ ਕੁਝ ਪਹਿਲਾਂ ਹੀ ਲਿਖ ਗਏ ਨੇ !

*"ਹਰਿ ਜਨ ਕਉ ਇਹੀ ਸੁਹਾਵੈ ॥"*

ਵਾਹਿਗੁਰੂ ਦੇ ਪਿਆਰੇ ਨੂੰ ਇਹੋ ਗੱਲ ਚੰਗੀ ਲੱਗਦੀ ਹੈ। ਕਿਹੜੀ ?

***"ਪੇਖਿ ਨਿਕਟਿ"***

ਭਾਵ ਵਾਹਿਗੁਰੂ ਨੂੰ ਨੇੜੇ ਹੋ ਕੇ ਵੇਖੇ। ਵਾਹਿਗੁਰੂ ਨੂੰ ਕੋਲ ਹੋ ਕੇ ਵੇਖੇ। 'ਮਾਨ ਸਿੰਘ ਜੀ ਝੌਰ' ਕਹਿੰਦੇ ਸ਼ਾਇਦ ਤੁਸੀਂ ਇਹ ਬਚਨ ਸੁਣਿਆ ਹੋਵੇਗਾ :

***"ਸਾਰਿਆਂ ਘਟਾ ਦੇ ਵਿਚ,***
***ਇਕੋ ਰਾਮ ਬੋਲਦਾ......॥"***

ਉਸ ਦਾ ਨਾਂ ਸੀ 'ਮਸਤ ਰਾਮ'। ਲੇਕਿਨ ਸੀ ਉਹ ਮਰਾਸੀਆਂ ਦਾ ਲੜਕਾ, ਭਾਵ ਮੰਗ ਕੇ ਖਾਣ ਵਾਲਿਆਂ ਵਿਚੋਂ ਤੇ ਅੰਮ੍ਰਿਤਸਰ ਇਕ ਗੱਦੀ ਹੈ ਬ੍ਰਾਹਮਣਾਂ ਦੀ, ਜਿਹੜੇ ਕਿ ਆਪਣੇ ਆਪ ਨੂੰ ਮਸਤ ਰਾਮ ਕਹਿੰਦੇ ਨੇ ! ਇਹ ਉਹਨਾਂ ਦੇ ਡੇਰੇ ਚਲਾ ਗਿਆ। ਅੱਗੋਂ ਡੇਰੇ ਵਾਲਿਆਂ ਪੁਛਿਆ ਕਿ ਕੌਣ ਹੈਂ ਤੂੰ ! ਕਹਿਣ ਲੱਗਾ, 'ਮਸਤ ਰਾਮ।' ਉਹਨਾਂ ਬ੍ਰਾਹਮਣ ਮਸਤ ਰਾਮ ਗੱਦੀਦਾਰ ਨੂੰ ਆਖਿਆ, ਤੂੰ ਵੀ ਮਸਤ ਰਾਮ ਤੇ ਐਂ ਇਕ ਹੋਰ ਆਇਆ ਕਹਿੰਦਾ ਮੈਂ ਵੀ ਮਸਤ ਰਾਮ ! ਉਸ ਨੇ ਕਿਹਾ ਕਿ ਇਕ ਮਿਆਨ ਵਿਚ ਦੋ ਤਲਵਾਰਾਂ ਕਿਸ ਤਰ੍ਹਾਂ ਰਹਿਣਗੀਆਂ ? ਉਸ ਬ੍ਰਾਹਮਣ ਮਸਤ ਰਾਮ ਨੂੰ ਗੁੱਸਾ ਲੱਗਾ ਤੇ ਉਹ ਆ ਕੇ ਉਸ ਦੂਜੇ ਨੂੰ ਪੁੱਛਣ ਲੱਗਾ ਕਿ ਕੌਣ ਹੈਂ ਤੂੰ ? ਉਹ ਕਹਿਣ ਲੱਗਾ ਮੈਂ ਮਸਤ ਰਾਮ ਹਾਂ। ਕਹਿਣ ਲੱਗਾ ਲੋਕੀਂ ਮੈਨੂੰ ਵੀ ਮਸਤ ਰਾਮ ਕਹਿੰਦੇ ਨੇ ਤੇ ਤੂੰ ਵੀ ਮਸਤ ਰਾਮ, ਇਸ ਲਈ ਤੇਰੀ ਪ੍ਰੀਖਿਆ ਹੋਵੇਗੀ। ਉਹ ਦੂਜਾ ਕਹਿਣ ਲੱਗਾ, ਹੋਣੀ ਵੀ ਚਾਹੀਦੀ ਹੈ। ਉਸ ਬ੍ਰਾਹਮਣ

ਮਸਤ ਰਾਮ ਨੇ ਨਾਈ ਬੁਲਾ ਕੇ ਉਸਤਰੇ ਨਾਲ ਉਸ ਦਾ ਸਿਰ ਮੁਨਾ ਕੇ ਮਰਾਸੀਆਂ ਦੇ ਮੁੰਡੇ ਦਾ ਤੇ ਉਸ ਦੇ ਤਾਲੂ ਤੇ ਰੁਪਇਆ ਰੱਖ ਕੇ ਉਪਰ ਇਕ ਘੜਾ ਰਖਵਾ ਦਿੱਤਾ ਤੇ ਕਹਿਣ ਲੱਗਾ, ਅਗਰ ਮਸਤ ਰਾਮ ਹੋ ਤੋ ਜਬ ਤੱਕ ਹਮ ਨਹੀਂ ਕਹੇਂ ਯਹ ਪਾਨੀ ਕਾ ਮਟਕਾ ਪ੍ਰਿਥਵੀ ਪਰ ਨਹੀਂ ਗਿਰਾਣਾ ਹੋਗਾ। ਉਹ ਕਹਿਣ ਲੱਗਾ, ਮਹਾਰਾਜ ਐਸਾ ਹੀ ਹੋਗਾ। ਜਿਉਂ ਖਲੋਤਾ ਸਵੇਰੇ, ਜਿਉਂ ਖਲੋਤਾ ਰਿਹਾ ਸ਼ਾਮ ਤੱਕ, ਸੂਰਜ ਡੁੱਬਣ ਤੱਕ ਆ ਗਿਆ, ਖ਼ੂਨ ਦਾ ਦੌਰਾ ਚੱਲਣਾ ਬੰਦ ਹੋ ਗਿਆ, ਅੱਖਾਂ ਮੀਟੀਆਂ ਗਈਆਂ, ਡੇਲੇ ਪਾਟਣ ਤੇ ਆ ਗਏ ਤੇ ਜਿਹੜਾ ਕੋਈ ਲੰਘੇ ਉਹ ਇਹੋ ਕਹੇ ਸੁੱਟ ਦੇਹ ਘੜਾ, ਕਿਉਂ ਮਰਨ ਲੱਗਾ ਹੈਂ ? ਉਹ ਅੱਗੋਂ ਕਹਿਣ ਲੱਗਾ, ਮਰਤਾ ਕੌਈ ਹੈ ਨਹੀਂ, ਹਮ ਤੋ ਰਾਮ ਕੇ ਭਗਤ ਹੈਂ। ਆਖਿਰ ਫਿਰ ਉਹ ਜਿਹੜਾ ਮਸਤ ਰਾਮ ਬ੍ਰਾਹਮਣ ਸੀ, ਉਹ ਚੇਲੇ ਨਾਲ ਲੈ ਕੇ ਆਇਆ। ਉਸ ਨੂੰ ਪਕੜ ਕੇ ਸਿਰ ਤੋਂ ਘੜਾ ਉਤਾਰ ਕੇ ਧਰਤੀ ਤੇ ਲਿਟਾਇਆ। ਔਰ ਸੁਨਿਆਰਾ ਮੰਗਵਾ ਕੇ ਉਸ ਦੇ ਤਾਲੂ ਚੋਂ ਉਹ ਪੈਸਾ ਪੁਟਿਆ। ਅੱਠੀਂ ਕੁ ਦਿਨੀਂ ਜਦੋਂ ਉਸ ਨੂੰ ਹੋਸ਼ ਆਈ ਤਾਂ ਬ੍ਰਾਹਮਣ ਮਸਤ ਰਾਮ ਨੇ ਕਿਹਾ, ਕਿ ਮੈਂ ਮਸਤ ਰਾਮ ਝੂਠਾ ਤੇ ਤੂੰ ਮਸਤ ਰਾਮ ਸੱਚਾ। ਔਰ ਅੱਜ ਤੋਂ ਇਹ ਗੱਦੀ ਤੇਰੀ ਹੈ, ਬੈਠ ਜਾ ! ਤੇ ਦੂਜਾ ਹੱਸ ਕੇ ਕਹਿਣ ਲੱਗਾ, ਗੱਦੀ ਦੀ ਲੋੜ ਤੈਨੂੰ ਹੀ ਹੈ, ਤੂੰ ਹੀ ਬੈਠਾ ਰਹੁ ਤੇ ਮੱਥੇ ਵੀ ਟਿਕਵਾਂਦਾ ਰਹੋ। ਹਮ ਤੋ 'ਮਸਤ ਰਾਮ' ਹੈਂ।



ਸਾਰਿਆਂ ਹਿਰਦਿਆਂ ਵਿਚ ਵਾਹਿਗੁਰੂ ਬੋਲਦਾ ਹੈ। ਉਹ ਰਮਿਆ ਹੋਇਆ ਜਿਹੜਾ ਰਾਮ ਹੈ, ਵਿਆਪਕ ਰਾਮ, ਉਹ ਸਾਰਿਆਂ ਹਿਰਦਿਆਂ ਵਿਚ ਬੋਲਦਾ ਹੈ।

***"ਰਾਮ ਬਿਨਾ ਕੋ ਬੋਲੈ ਰੇ ॥"***

*(ਪੰਨਾ ੯੮੮)*

ਦੱਸੋ ਹੋਰ ਕਿਹੜਾ ਹੈ ਜਿਹੜਾ ਉਸ ਵਾਹਿਗੁਰੂ ਤੋਂ ਬਿਨਾਂ ਬੋਲੇ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ ਇਸ ਪ੍ਰਕਰਣ ਉਤੇ ਬੜਾ ਕੁਝ ਲਿਖਿਆ ਹੈ। ਗੁਰੂ ਗ੍ਰੰਥ ਸਾਹਿਬ ਜੀ ਇਹ ਵੀ ਕਹਿੰਦੇ ਨੇ ਕਿ ਮਿੱਟੀ ਇਕੋ ਹੀ ਹੈ ਤੇ ਕਾਰੀਗਰ ਦੀ ਕਾਰੀਗਰੀ ਵੱਲ ਵੇਖੋ ਤਾਂ ਉਸ ਮਿੱਟੀ ਵਿਚੋਂ ਹਾਥੀ ਬਣਾ ਦਿੱਤਾ। ਉਸੇ ਹੀ ਮਿੱਟੀ ਵਿਚੋਂ ਕਈ ਭਾਂਡੇ ਵੀ ਬਣਾ ਦਿੱਤੇ। ਪਰ ਉਹ ਭਾਂਡੇ ਵੀ ਇੰਨੇ ਸਿਆਣੇ ਹੋ ਗਏ ਨੇ ਕਿ ਟਕਰਾ ਟਕਰਾ ਕੇ ਹੀ ਟੁੱਟਦੇ ਨੇ। ਬਾਪੂ ਸਾਡਾ ਇਹ ਗੱਲ ਕਹਿੰਦਾ ਹੈ ਕਿ ਦੋ ਲੱਤਾਂ ਨਾਲ ਤੁਰਨ ਵਾਲੇ ਜੀਵ ਵੀ ਉਸੇ ਮਿੱਟੀ ਤੋਂ ਬਣੇ ਨੇ।

***"ਪਤੰਗਮ"***

ਭਾਵ ਅਸਮਾਨ ਨਾਲ ਉੱਡਣ ਵਾਲੇ ਵੀ ਉਸੇ ਮਿੱਟੀ ਵਿਚੋਂ ਬਣੇ ਨੇ। ਹਜ਼ੂਰ ਕਹਿੰਦੇ ਨੇ ਇਹ ਸਭ ਕਾਰੀਗਰ ਦੀ ਹੀ ਕਾਰੀਗਰੀ ਹੈ :

***"ਹਰਿ ਜਨ ਕਉ ਇਹੀ ਸੁਹਾਵੈ ॥"***

ਰੋਜ਼ ਇਮਾਨਦਾਰੀ ਨਾਲ ਸੋਚੋ। ਕਿਸੇ ਨੂੰ ਚੰਗਾ ਮੰਦਾ ਨਾ ਕਿਹਾ ਕਰੋ। ਮਾਨ

ਸਿੰਘ ਜੀ ਝੌਰ ਦੱਸਦੇ ਹਨ ਕਿ ਮੈਂ ਮੁਸਲਮਾਨਾਂ ਦੀ ਮਾਨਤਾ ਵੇਖੀ ਹੈ ਕਿ ਭਾਵੇਂ ਕੋਈ ਇਕ ਰਾਹ ਤੋਂ ਆਵੇ, ਭਾਵੇਂ ਕੋਈ ਦੂਜੇ ਰਾਹ ਤੋਂ ਆਵੇ, ਪਰ ਨਮਾਜ਼ ਦੇ ਵਕਤ ਇਕੱਠੇ ਹੀ ਖਲੋਂਦੇ ਨੇ, ਇਕੱਠੇ ਹੀ ਸਿਜਦੇ ਨੇ। ਔਰ ਸਾਡੇ ਗੁਰਦੁਆਰੇ ਚਾਰ ਵੀ ਹੋਣ ਤਾਂ ਚੌਹਾਂ ਦੀ ਮਰਿਯਾਦਾ ਹੀ ਨਹੀਂ ਮਿਲਦੀ। ਇਧਰ ਵਾਲੇ ਦੀ ਰਹਿਰਾਸ ਹੋਰ ਹੈ, ਉਧਰ ਵਾਲੇ ਦੀ ਰਹਿਰਾਸ ਹੋਰ ਹੈ। ਔਰ ਕਿਸੇ ਥਾਂ ਅਖੰਡ ਪਾਠ ਕਿਸੇ ਤਰ੍ਹਾਂ ਰਖਿਆ ਜਾਂਦਾ ਹੈ। ਕਿਸੇ ਥਾਂ ਕਿਸੇ ਤਰ੍ਹਾਂ ਭੋਗ ਪਾਇਆ ਜਾਂਦਾ ਹੈ। ਅਰਥਾਤ ਪਾਠ ਦੀ ਰੀਤੀ ਇਕੋ ਜਿਹੀ ਨਹੀਂ ਹੈ। ਅਸੀਂ ਲੋਕ ਕਿਸ ਤਰ੍ਹਾਂ ਕਹਿ ਦੇਈਏ ਕਿ ਸਾਡਾ ਬੜਾ ਇਤਫਾਕ ਹੈ। ਇਨ੍ਹਾਂ ਬਖੇੜਿਆਂ ਨੇ ਸਾਡੀ ਜ਼ਬਾਨ ਬੰਦ ਕਰ ਦਿੱਤੀ ਹੋਈ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ, ਜਿਸ ਦੇ ਅਸੀਂ ਅਖਵਾਂਦੇ ਹਾਂ ਤੇ ਜਿਸ ਦੀ ਬਾਨੀ ਅਸੀਂ ਪੜ੍ਹ ਸੁਣ ਰਹੇ ਹਾਂ। ਸਤਿਗੁਰੂ ਕਹਿੰਦੇ ਨੇ :

***"ਹਰਿ ਜਨ ਕਉ ਇਹੀ ਸੁਹਾਵੈ ॥"***

ਕੀ ਚੰਗਾ ਲੱਗਦਾ ਹੈ ਵਾਹਿਗੁਰੂ ਦੇ ਪਿਆਰੇ ਨੂੰ ? ਵਾਹਿਗੁਰੂ ਹਰਿ ਕੇ ਜਨ ਦੇ ਲੱਛਣ ਬਿਆਨ ਕਰ ਰਹੇ ਨੇ ਕਿ ਸਿੱਖ ਰੱਬ ਨੂੰ ਨੇੜੇ ਹੋ ਕੇ ਜਾਣੇ, ਤੇ ਸਤਿਗੁਰੂ ਦੀ ਹੀ ਸੇਵਾ ਕਰੇ।

***"ਪੇਖਿ ਨਿਕਟਿ ਕਰਿ ਸੇਵਾ ਸਤਿਗੁਰ***
***ਹਰਿ ਕੀਰਤਨਿ ਹੀ ਤ੍ਰਿਪਤਾਵੈ ॥"***

*(ਪੰਨਾ ੬੧੩)*

ਭਾਵ ਹਰੀ ਪ੍ਰਮਾਤਮਾ ਦੇ ਕੀਰਤਨ ਨੂੰ ਸੁਣ ਕੇ ਆਤਮਿਕ ਤੌਰ ਤੇ ਰੱਜ ਜਾਵੇ। ਯਾਨੀ ਕਿ ਕੀਰਤਨ ਇਸ ਦੀ ਖੁਰਾਕ ਹੋਵੇ। ਕੀਰਤਨ ਇਸ ਦਾ ਆਹਾਰ ਹੋਵੇ ਤੇ ਅਸੀਂ ਹੁਣ ਇਥੋਂ ਤੱਕ ਚਲੇ ਗਏ ਹਾਂ ਕਿ ਸਾਡੇ ਗੁਰਦੁਆਰਿਆਂ ਵਿਚ ਆਹ ਸ਼ਬਦ ਨਹੀਂ ਪੜ੍ਹਿਆ ਜਾ ਸਕਦਾ, ਸਾਡੇ ਗੁਰਦੁਆਰਿਆਂ ਵਿਚ ਇਹ ਹੁਕਮ ਨਹੀਂ ਲਿਖਿਆ ਜਾ ਸਕਦਾ। ਅਸੀਂ ਖੋਖਲੇ ਜਿਹੇ ਹੋ ਗਏ ਹਾਂ, ਸਾਡੇ ਵਿਚਾਰ ਖੋਖਲੇ ਜਿਹੇ ਹੋ ਗਏ ਨੇ। ਇਸ ਦੇ ਵਾਸਤੇ ਕੌਮ ਦੇ ਪ੍ਰੇਮੀ, ਕੌਮ ਦੇ ਨਾਲ ਹਿੱਤ ਰੱਖਣ ਵਾਲੇ ਕੁਝ ਸੋਚੋ! ਸਾਨੂੰ ਬਣਾਇਆ ਕੀ ਸੀ ਤੇ ਅਸੀਂ ਕੀ ਬਣ ਗਏ ਹਾਂ ? ਸਾਨੂੰ ਤੋਰਿਆ ਕਿਧਰ ਸੀ ਤੇ ਅਸੀਂ ਤੁਰ ਕਿਧਰ ਪਏ ਹਾਂ। ਰੱਬ ਦੇ ਪਿਆਰੇ ਨੂੰ ਕੀ ਕੁਝ ਚੰਗਾ ਲੱਗਦਾ ਹੈ। ਇਸ ਵਾਸਤੇ ਤਿੰਨ ਪ੍ਰਮਾਣ ਲਿਖੇ ਗਏ ਹਨ :

***"ਹਰਿ ਜਨ ਕਉ ਇਹੀ ਸੁਹਾਵੈ ॥***
***ਪੇਖਿ ਨਿਕਟਿ ਕਰਿ ਸੇਵਾ ਸਤਿਗੁਰ***
***ਹਰਿ ਕੀਰਤਨਿ ਹੀ ਤ੍ਰਿਪਤਾਵੈ ॥"***

ਜਿਸ ਤਰ੍ਹਾਂ ਰਾਜਾ ਆਪਣੇ ਰਾਜ ਦੀ ਤਰੱਕੀ ਵਿਚ ਉਲਝਿਆ ਹੋਇਆ ਹੈ ਅਰਥਾਤ ਦਿਨੇ-ਰਾਤ ਕੋਸ਼ਿਸ਼ ਕਰਦਾ ਹੈ ਕਿ ਰਾਜ ਦੀ ਤਰੱਕੀ ਹੋ ਜਾਵੇ।

*"ਮਾਨਨ ਮਾਹਿ ਅਭਿਮਾਨੀ ॥"*

ਭਾਵ ਮਾਣ ਵਡਿਆਈ ਦਾ ਉਹ ਭੁੱਖਾ ਹੈ। ਲੋਕਾਂ ਕੋਲੋਂ ਥੈਲੀਆਂ ਲੈਣ ਦਾ ਭੁੱਖਾ ਹੈ। ਉਹਨਾਂ ਕੰਮਾਂ ਤੋਂ ਉੱਚਾ ਹੋਇਆ ਹੈ ਜਿਨ੍ਹਾਂ ਕੰਮਾਂ ਤੋਂ ਉਸ ਦੇ ਜਲੂਸ ਨਿਕਲਦੇ ਨੇ। ਆਪਣੀ-ਆਪਣੀ ਲਗਨ ਵਿਚ ਸਾਰੇ ਹੀ ਲੱਗੇ ਹੋਏ ਨੇ। ਮੇਰੇ ਸਾਹਿਬ ਕਹਿੰਦੇ ਨੇ ਪਿਆਰਿਓ :

*"ਅਮਲਨ ਸਿਉ ਅਮਲੀ ਲਪਟਾਇਓ"*

ਜਿਸ ਤਰ੍ਹਾਂ ਅਮਲ ਦੇ ਨਾਲ ਅਮਲੀ ਲਿਪਟਿਆ ਹੋਇਆ ਹੈ।

*"ਭੂਮਨ ਭੂਮਿ ਪਿਆਰੀ ॥"* (ਪੰਨਾ ੬੧੩)

ਜਿਸ ਤਰ੍ਹਾਂ ਬੱਚੇ ਨੂੰ ਮਾਂ ਦੇ ਦੁੱਧ ਨਾਲ ਪਿਆਰ ਹੈ।

*"ਪ੍ਰਭ ਸੰਤ ਐਸੇ ਹਿਤਕਾਰੀ ॥੨॥"*

ਜਿਹੜੇ ਪ੍ਰਭੂ ਦੇ ਸੰਤ ਨੇ ਉਹ ਇਸ ਤਰ੍ਹਾਂ ਦਾ ਪਿਆਰ ਕਰਦੇ ਨੇ ਜਿਸ ਤਰ੍ਹਾਂ ਬੱਚਾ ਮਾਂ ਦੇ ਦੁੱਧ ਨਾਲ ਕਰਦਾ ਹੈ, ਜਿਸ ਤਰ੍ਹਾਂ ਪ੍ਰਿਥਵੀ ਦਾ ਪਿਆਰਾ ਪ੍ਰਿਥਵੀ ਨਾਲ ਪਿਆਰ ਕਰਦਾ ਹੈ, ਜਿਸ ਤਰ੍ਹਾਂ ਅਮਲ ਦਾ ਪਿਆਰਾ ਅਮਲ ਨਾਲ ਪਿਆਰ ਕਰਦਾ ਹੈ, ਇਸੇ ਤਰ੍ਹਾਂ ਰੱਬ ਦੇ ਪਿਆਰੇ ਪਿਆਰ ਕਰਦੇ ਨੇ "ਸਤਿਨਾਮ-ਵਾਹਿਗੁਰੂ" ਨਾਲ। ਵਿਦਵਾਨ ਬਣਨ ਲਈ ਵਿਦਿਆਰਥੀ ਵਿਦਿਆ ਵਿਚ ਰਚਦਾ ਹੈ।

*"ਬਿਦਿਆ ਮਹਿ ਬਿਦੁਅੰਸੀ ਰਚਿਆ"*

ਤੇ ਅੱਖਾਂ ਵੀ ਜਦੋਂ ਚੰਗੀ ਚੀਜ਼ ਵੇਖਦੀਆਂ ਨੇ ਤਾਂ ਬੜਾ ਸੁਖ ਮੰਨਦੀਆਂ ਨੇ। ਜਿਸ ਤਰ੍ਹਾਂ ਜੀਭ ਵੀ ਸੁਆਦਾਂ ਵਿਚ ਰਚੀ ਹੋਈ ਹੈ। ਬੜਾ ਸੁਆਦ ਲੈਂਦੀ ਹੈ, ਬੜਾ ਰੱਸ ਲੈਂਦੀ ਹੈ, ਬੜੇ ਪਚਾਕੇ ਮਾਰਦੀ ਹੈ, ਪਰ ਨਾਮ ਦਾ ਰਸ ਨਹੀਂ ਆਇਆ। ਹੋਰ ਰਸ ਸਾਰੇ ਚੱਖ ਲਏ, ਹੋਰ ਰਸ ਸਾਰੇ ਵੇਖ ਲਏ, ਪਰ ਇਕ 'ਨਾਮ ਕਾ ਰਸ' ਹੀ ਨਹੀਂ ਆਇਆ। ਜਿਸ ਤਰ੍ਹਾਂ ਰਸਨਾ ਰਸਾਂ ਵਿਚ ਰਚੀ ਹੋਈ ਹੈ, ਅਮਲੀ ਅਮਲ ਵਿਚ ਰਚਿਆ ਹੋਇਆ ਹੈ, ਇਸੇ ਤਰ੍ਹਾਂ ਰੱਬ ਦੇ ਪਿਆਰੇ ਰੱਚੇ ਹੋਏ ਨੇ 'ਸਤਿਨਾਮ-ਵਾਹਿਗੁਰੂ' ਵਿੱਚ।

*"ਹਰਿ ਜਨ ਕਉ ਇਹੀ ਸੁਹਾਵੈ ॥*
*ਹਰਿ ਜਨ ਕਉ ਇਹੀ ਸੁਹਾਵੈ ॥"*

ਜੇ ਤੂੰ ਉਸ ਵਾਹਿਗੁਰੂ ਦਾ ਬਣ ਜਾਏਂਗਾ ਤਾਂ ਫਿਰ :

*"ਜੈਸੀ ਭੂਖ ਤੈਸੀ ਕਾ ਪੂਰਕੁ*
*ਸਗਲ ਘਟ ਕਾ ਸੁਆਮੀ ॥"*

ਭਾਵ ਜਿਹੋ ਜਿਹੀ ਕਿਸੇ ਦੀ ਭੁੱਖ ਹੈ, ਉਹੋ ਜਿਹੀ ਭੁੱਖ ਦੂਰ ਕਰਨ ਵਾਲਾ ਹੈ ਵਾਹਿਗੁਰੂ। ਤਮਾਮ ਦੇਹ-ਧਾਰੀਆਂ ਦਾ ਮਾਲਿਕ ਹੈ ਵਾਹਿਗੁਰੂ।

*"ਨਾਨਕ ਪਿਆਸ ਲਗੀ ਦਰਸਨ ਕੀ*
*ਪ੍ਰਭੁ ਮਿਲਿਆ ਅੰਤਰਜਾਮੀ ॥"* (ਪੰਨਾ ੬੧੩)

ਸਾਹਿਬ ਕਹਿੰਦੇ ਨੇ ਜਿਨ੍ਹਾਂ ਦਾ ਮਨ ਵਾਹਿਗੁਰੂ ਵਿਚ ਰੱਚ ਗਿਆ ਤਾਂ ਫਿਰ ਉਸ ਨੂੰ ਮਿਲ ਗਿਆ ਵਾਹਿਗੁਰੂ, ਪਰ ਮਿਲਿਆ ਉਦੋਂ ਜਿਸ ਦਿਨ ਤੂੰ ਠਾਣ ਲਈ ਕਿ ਮੈਂ ਵੀ ਕੁਝ ਖਾਣਾ-ਪੀਣਾ ਨਹੀਂ ਜਦੋਂ ਤੱਕ ਤੂੰ ਨਹੀਂ ਮੈਨੂੰ ਮਿਲਿਆ।

*"ਅਬ ਮਨ ਏਕਸ ਸਿਉ ਮੋਹੁ ਕੀਨਾ ॥*
*ਅਬ ਮਨ ਏਕਸ ਸਿਉ ਮੋਹੁ ਕੀਨਾ ॥"*

*(ਪੰਨਾ ੬੭੦)*

'ਭਾਈ ਗੁਰਦਾਸ ਜੀ' ਜਿਨ੍ਹਾਂ ਨੂੰ ਪੰਥ ਵਿਚ ਬੜਾ ਉੱਚਾ ਦਰਜਾ ਹਾਸਿਲ ਹੈ, ਔਰ ਉਹ ਬੜੀਆਂ ਖੂਬੀਆਂ, ਬੜੀਆਂ ਵਡਿਆਈਆਂ ਦੇ ਮਾਲਿਕ ਹਨ। ਉਹਨਾਂ ਨੇ ਆਪਣੀ ਬਾਣੀ ਵਿਚ ਲਿਖਿਆ ਹੈ ਕਿ ਦੀਵੇ ਉਤੇ ਪਰਵਾਨਾ ਆਉਂਦਾ ਹੈ ਪ੍ਰੀਤ ਦੀ ਰੀਤ ਦਾ ਬੱਧਾ ਹੋਇਆ, ਪਰ :

*"ਦੀਪਕਹਿ ਮਹਾ ਬਿਪ੍ਰੀਤਿ ਮਿਲੇ ਜਾਰਿ ਹੈ ।"*

*(ਭਾਈ ਗੁਰਦਾਸ ਜੀ)*

ਭਾਵ ਦੀਵਾ ਉਸ ਨੂੰ ਉਲਟੀ ਰੀਤੀ ਨਾਲ ਮਿਲਦਾ ਹੈ। ਅਰਥਾਤ ਆਪਣੇ ਪ੍ਰੇਮੀ ਨੂੰ ਸਾੜ ਹੀ ਦਿੰਦਾ ਹੈ। ਤਾਂ ਕੀ ਹੁਣ ਪ੍ਰਵਾਨਿਆਂ ਨੇ ਇਹ ਫੈਸਲਾ ਕਰ ਲਿਆ ਕਿ ਅਸੀਂ ਪ੍ਰੀਤ ਨਾਲ ਜਾਂਦੇ ਹਾਂ ਤੇ ਦੀਵਾ ਸਾਨੂੰ ਸਾੜ ਸੁੱਟਦਾ ਹੈ। ਅਸਾਂ ਅੱਜ ਤੋਂ ਦੀਵੇ ਨਾਲ ਪ੍ਰੇਮ ਨਹੀਂ ਕਰਨਾ। ਐਸਾ ਕੋਈ ਫੈਸਲਾ ਪਰਵਾਨੇ ਨੇ ਕਰ ਲਿਆ ! ਨਹੀਂ ਪਿਆਰਿਓ ! ਉਹ ਪ੍ਰੀਤ ਰੀਤ ਦੇ ਬੱਧੇ ਹੋਏ ਆਉਂਦੇ ਹੀ ਰਹਿੰਦੇ ਨੇ। ਇਸੇ ਤਰ੍ਹਾਂ ਸਾਨੂੰ ਵੀ ਵਾਹਿਗੁਰੂ ਦੀ ਪ੍ਰੀਤ ਦੀ ਰੀਤ ਵਿਚ ਬੱਧੇ ਹੀ ਰਹਿਣਾ ਚਾਹੀਦਾ ਹੈ।

*"ਏਕਸ ਸਿਉ ਮੋਹੁ ਕੀਨਾ ॥*
*ਅਬ ਮਨ ਏਕਸ ਸਿਉ ਮੋਹੁ ਕੀਨਾ ॥"*

ਭਾਵ ਮੱਛੀ ਦੀਆਂ, ਭੌਰੇ ਦੀਆਂ, ਦੀਪਕ ਦੀਆਂ ਬੇਵਫਾਈਆਂ ਵੇਖ ਕੇ ਮਨ ਨੇ ਪ੍ਰਭੂ ਨਾਲ ਮੋਹ ਕਰ ਲਿਆ ਹੈ, ਇਕ ਪ੍ਰਭੂ ਨਾਲ ਪਿਆਰ ਪਾ ਲਿਆ ਹੈ। ਇਕ ਪ੍ਰਭੂ ਨੂੰ ਆਪਣੀ ਟੇਕ ਬਣਾ ਲਿਆ ਹੈ। ਉਸ ਪ੍ਰਭੂ ਨੂੰ ਟੇਕ ਬਣਾਇਆ ਹੈ ਜਿਹੜਾ ਕਦੇ ਮਰਦਾ ਨਹੀਂ, ਨਾ ਹੀ ਕਿਤੇ ਆਉਂਦਾ ਜਾਂਦਾ ਹੈ। ਭਾਵ ਜਿਸ ਦਾ ਵਿਛੋੜਾ ਨਹੀਂ ਹੁੰਦਾ।

*"ਸਭ ਹੀ ਸੰਗਿ ਹੈ"*

ਦਿਨੇ-ਰਾਤ, ਸਵੇਰੇ-ਸ਼ਾਮ ਸਵਾਸ ਜਿਹੜਾ ਹੈ, ਉਹ ਅੰਗ-ਸੰਗ ਰਹਿੰਦਾ ਹੈ। ਐਸੇ ਪ੍ਰਭੂ ਨਾਲ ਹੁਣ ਮਨ ਨੇ ਮੋਹ ਪਾ ਲਿਆ ਹੈ। ਐਸੇ ਪ੍ਰਭੂ ਨੂੰ ਹੁਣ ਸੱਤ ਜਾਣ ਕੇ ਉਸ ਨਾਲ ਪਿਆਰ ਪਾ ਲਿਆ ਹੈ। ਪਰ ਉਸ ਨੂੰ ਲੱਭਿਆ ਹੈ ਸਤਿਗੁਰੂ ਦੇ ਸ਼ਬਦ ਦੇ ਅਭਿਆਸ ਨਾਲ। ਸ਼ਬਦ ਦਾ ਅਰਥ ਉਪਦੇਸ਼ ਵੀ ਹੈ, ਸ਼ਬਦ ਦਾ ਅਰਥ ਹੁਕਮ ਵੀ ਹੈ ਤੇ ਸ਼ਬਦ ਦਾ ਅਰਥ ਧਰਮ ਵੀ ਹੈ। ਸ਼ਬਦ ਦਾ ਅਰਥ ਪੰਜਾਂ ਸੱਤਾਂ

ਤੁਕਾਂ ਦਾ ਬਣਿਆ ਹੋਇਆ ਸ਼ਬਦ ਵੀ ਹੈ। ਸ਼ਬਦ ਦਾ ਅਰਥ ਦੋ-ਤਿੰਨਾਂ ਅੱਖਰਾਂ ਤੋਂ ਵੀ ਬਣੇ ਹੋਏ ਸ਼ਬਦ ਤੋਂ ਹੈ। ਜਿਵੇਂ ਬਾਣੀ, ਵਾਜਾ, ਪਾਣੀ, ਰੋਟੀ। ਪਰ ਇਸ ਸਭ ਤੁਕ ਵਿਚ ਸ਼ਬਦ ਦਾ ਅਰਥ ਹੈ 'ਗੁਰੂ ਕਾ ਸ਼ਬਦ।' ਜਿਸ ਵਾਸਤੇ ਸ੍ਰੀ 'ਗੁਰੂ ਗ੍ਰੰਥ ਸਾਹਿਬ' ਜੀ ਕਹਿੰਦੇ ਨੇ :

*"ਸਬਦਿ ਮਰਹੁ ਫਿਰਿ ਜੀਵਹੁ ਸਦ ਹੀ"*

*(ਪੰਨਾ ੬੦੪)*

ਭਾਵ ਜਿਹੜਾ ਸ਼ਬਦ ਦੀ ਚੋਟ ਨਾਲ ਮਰ ਜਾਵੇ, ਉਸ ਨੂੰ ਫਿਰ ਸਦਾ ਦੀ ਜ਼ਿੰਦਗੀ ਮਿਲ ਜਾਂਦੀ ਹੈ। ਦੁਬਾਰਾ ਤੋਂ ਉਸ ਨੂੰ ਫਿਰ ਮੌਤ ਦਾ ਦੁੱਖ, ਮਰਨ ਦਾ ਦੁੱਖ ਨਹੀਂ ਝੱਲਣਾ ਪੈਂਦਾ, ਪਰ ਜਿਹੜਾ ਸ਼ਬਦ ਦੀ ਚੋਟ ਨਾਲ ਮਰੇ ਤਾਂ......।

*"ਕਬੀਰ ਸਤਿਗੁਰ ਸੂਰਮੇ"*

ਇਸ ਪੰਕਤੀ ਤੋਂ ਭਾਵ ਹੈ ਕਿ 'ਸੂਰਮਾ' ਲਿਖਿਆ ਹੈ ਸਤਿਗੁਰੂ ਨੂੰ ! ਇੰਨਾ ਵੱਡਾ ਸੂਰਮਾ ਲਿਖਿਆ ਹੈ ਤੇ :

*"ਬਾਹਿਆ ਬਾਨੁ ਜੁ ਏਕੁ ॥"*

*(ਪੰਨਾ ੧੩੭੪)*

ਇਕ ਉਸ ਨੇ ਬਾਨ ਮਤਲਬ ਤੀਰ ਤੇ ਬਾਹਿਆ ਮਤਲਬ ਮਾਰਿਆ ਹੈ। ਭਾਵ ਉਸ ਨੇ ਸ਼ਬਦ ਦਾ ਤੀਰ ਮਾਰਿਆ ਹੈ, ਕੋਈ ਹੋਰ ਤੀਰ ਨਹੀਂ ਮਾਰਿਆ ਹੈ। ਜਿਸ ਨੂੰ ਸਤਿਗੁਰੂ ਦੇ ਸ਼ਬਦ ਦਾ ਤੀਰ ਵੱਜ ਜਾਏ, ਉਸ ਦੇ ਵਿਚੋਂ ਹਉਮੈ ਨਿਕਲ ਜਾਂਦੀ ਹੈ। ਫਿਰ ਉਸ ਵਿਚ ਨਿਮਰਤਾ ਆ ਜਾਂਦੀ ਹੈ। ਔਰ ਉਸ ਵਿਚ ਜਿਹੜੀ ਛੋਟੀ-ਛੋਟੀ ਆਕੜ ਸੀ, ਉਹ ਨਿਕਲ ਗਈ।

*"ਕਾਮ ਹੇਤਿ ਕੁੰਚਰੁ ਲੈ ਫਾਂਕਿਓ"* *(ਪੰਨਾ ੬੭੧)*

ਕਾਮ ਦੇ ਹੇਤ ਦੇ ਕਾਰਨ ਜਿਸ ਦਾ ਕਾਮ ਨਾਲ ਪਿਆਰ ਸੀ, ਉਹ ਕਿੰਨਾ ਵੱਡਾ ਹਾਥੀ ਹੈ। ਉਹ ਕਿੰਨਾ ਵੱਡਾ ਜਾਨਵਰ ਹੈ। 'ਗਿ: ਮਾਨ ਸਿੰਘ ਜੀ ਝੌਰ' ਕਹਿੰਦੇ ਹਨ ਕਿ ਮੈਂ ਮਾਸ ਖਾਣ ਦਾ ਜਾਂ ਨਾ ਖਾਣ ਦਾ ਉਪਦੇਸ਼ ਕਰਨ ਨਹੀਂ ਬੈਠਾ, ਬਲਕਿ ਉਹ ਇਹ ਦੱਸਣਾ ਚਾਹੁੰਦੇ ਹਨ ਕਿ ਉਹਨਾਂ ਸੁਣਿਆ ਹੈ ਕਿ 'ਮਾਸ' ਕਾਮ ਵਾਸ਼ਨਾ ਪੈਦਾ ਕਰਦਾ ਹੈ। ਪਰ ਉਹ ਕਹਿੰਦੇ ਕਿ ਮੈਂ ਹੈਰਾਨ ਹੋ ਜਾਂਦਾ ਹਾਂ ਕਿ ਹਾਥੀ ਭੁੱਲ ਕੇ ਮਾਸ ਨਹੀਂ ਖਾਂਦਾ, ਉਸ ਨੂੰ ਤਾਂ ਰੋਗ ਹੀ 'ਕਾਮ' ਦਾ ਹੈ। ਘੋੜਾ ਭੁੱਲ ਕੇ ਵੀ ਮਾਸ ਨਹੀਂ ਖਾਂਦਾ, ਪਰ ਉਹ ਬੜਾ ਵੱਡਾ ਕਾਮੀ ਹੈ। ਬੱਕਰਾ ਵੀ ਭੁੱਲ ਕੇ ਮਾਸ ਨਹੀਂ ਖਾਂਦਾ, ਪਰ ਉਹ ਵੀ ਬੜਾ ਵੱਡਾ ਕਾਮੀ ਹੈ।

*"ਅਬ ਮਨ ਏਕਸ ਸਿਉ ਮੋਹੁ ਕੀਨਾ ॥*
*ਅਬ ਮਨ ਏਕਸ ਸਿਉ ਮੋਹੁ ਕੀਨਾ ॥"*

ਜਿਸ ਤਰ੍ਹਾਂ ਹਿਰਨ ਕੰਡਾ ਹੇੜਾ ਸ਼ਬਦ ਵੱਲ ਉਲਝ ਜਾਂਦਾ ਹੈ। ਜਿਸ ਤਰ੍ਹਾਂ ਹਾਥੀ ਵੀ ਕਾਮ-ਵੱਸ ਹੋ ਕੇ ਕਾਗਜ਼ਾਂ ਦੀ ਹਸਤਨੀ ਤੇ ਉਲਝ ਜਾਂਦਾ ਹੈ। ਔਰ

ਜਿਸ ਤਰ੍ਹਾਂ ਮੱਛੀ ਪਾਣੀ ਨਾਲ ਤੇ ਭੌਰਾ ਕਮਲ ਫੁੱਲ ਨਾਲ ਉਲਝ ਜਾਂਦਾ ਹੈ। ਇਸੇ ਤਰ੍ਹਾਂ ਮਨੁੱਖ ਵੀ ਉਹਨਾਂ ਜਾਨਵਰਾਂ ਦੀ ਤਰ੍ਹਾਂ ਆਪਣੇ ਕੁਟੰਬ ਨੂੰ ਵੇਖ ਕੇ ਮਾਂ-ਪਿਉ, ਭੈਣ-ਭਰਾ, ਅੰਗ-ਸਾਕ ਤੇ ਲੋਭੀ ਬਣ ਕੇ ਕੁਟੰਬ ਦਾ ਮੋਹਿਆ ਪਿਆ ਹੈ। ਭਾਵ ਕੁਟੰਬ ਨਾਲ ਪਿਆਰ ਪਾ ਲਿਆ ਹੈ। ਬੇਸਮਝ ਆਦਮੀ, ਅਗਿਆਨੀ ਆਦਮੀ ਦੀ ਕੁਟੰਬ ਨਾਲ ਬੜੀ ਪ੍ਰੀਤ ਹੁੰਦੀ ਹੈ। ਗਿ: ਮਾਨ ਸਿੰਘ ਜੀ ਝੌਰ ਦੱਸਦੇ ਹਨ ਕਿ ਜਦੋਂ ਬਾਬਾ ਨਾਨਕ ਦਾਤਨ ਸਾਹਿਬ ਗੁਰਦੁਆਰੇ ਗਏ ਸੀ ਨਾ ਤੇ ਉਥੇ ਇਕ ਲੱਖਪਤੀਆ ਸੀ, ਜਿਸ ਦਾ ਇਕੋ ਇਕ ਮੁੰਡਾ ਸੀ, ਉਹ ਮਰ ਗਿਆ। ਸੇਠਾਣੀ ਬੜੀ ਰੋਈ, ਸੇਠ ਵੀ ਬੜਾ ਰੋਇਆ। ਦੋਨੋਂ ਹਾਲੋਂ-ਬੇਹਾਲ ਹੋ ਗਏ। ਪਾਣੀ ਵੀ ਅੰਦਰ ਨਾ ਕੋਈ ਲੰਘੇ, ਸੁੱਧ-ਬੁੱਧ ਵੀ ਕੋਈ ਨਾ ਰਹੀ ਤੇ ਜਿਸ ਵੇਲੇ ਦਰਦ ਵਾਲੀਆਂ ਚੀਕਾਂ, ਦਰਦ ਵਾਲਾ ਰੋਣਾ, ਦਰਦ ਵਾਲੇ ਹੌਕੇ ਬਾਬੇ ਨਾਨਕ ਨੇ ਸੁਣੇ ਤਾਂ ਮਰਦਾਨੇ ਨੂੰ ਕਹਿਣ ਲੱਗੇ ਕਿ ਇਹ ਬੜੀਆਂ ਦਰਦ ਵਾਲੀਆਂ ਚੀਕਾਂ ਨੇ, ਸੁਣ ਕੇ ਝੱਲੀਆਂ ਨਹੀਂ ਜਾਂਦੀਆਂ। ਇਸ ਲਈ ਤੂੰ ਪਤਾ ਕਰ ਹਾਂ ਕੌਣ ਰੋਂਦਾ ਪਿਆ ਹੈ ? ਤਾਂ ਫਿਰ ਮਰਦਾਨੇ ਨੇ ਆ ਕੇ ਦੱਸਿਆ ਕਿ ਇਥੇ ਇਕ ਲੱਖਪਤੀਆ ਸੇਠ ਹੈ ਤੇ ਇਕੋ-ਇਕ ਉਸ ਦਾ ਕਾਕਾ ਸੀ, ਉਹ ਮਰ ਗਿਆ। ਔਰ ਦੋਵੇਂ ਉਸ ਦੇ ਮਾਂ-ਪਿਉ ਰੋ ਰਹੇ ਨੇ, ਪਿੱਟ ਰਹੇ ਨੇ, ਦੁਹਾਈਆਂ ਦੇ ਰਹੇ ਨੇ। ਫਿਰ ਸਾਹਿਬ ਕਹਿਣ ਲੱਗੇ ਚੱਲ ਮਰਦਾਨਿਆਂ, ਦਰਸ਼ਨ ਕਰੀਏ। ਜਦੋਂ ਗਰੀਬ ਨਿਵਾਜ਼ ਆਏ ਤਾਂ ਉਥੇ ਬੜਾ ਇਕੱਠ ਸੀ, ਰੌਲਾ ਪਿਆ ਹੋਇਆ ਸੀ, ਸੇਠ ਦਾ ਕਾਕਾ ਮਰ ਗਿਆ, ਸੇਠ ਦਾ ਕਾਕਾ ਮਰ ਗਿਆ। ਤਾਂ ਜਦੋਂ ਗੁਰੂ ਨਾਨਕ ਜੀ ਉਥੇ ਪਹੁੰਚੇ ਤਾਂ ਉਹਨਾਂ ਕਿਹਾ ਕਿ ਮਨੁੱਖ ਦੇ ਸਰੀਰ ਵਿਚ ਨੌਂ ਮੋਰੀਆਂ ਹੁੰਦੀਆਂ ਹਨ। ਪਤਾ ਨਹੀਂ ਕਿਹੜੇ ਪਾਸਿਓਂ ਕਿਸ ਵੇਲੇ ਹਵਾ ਬਾਹਰ ਨਿਕਲ ਜਾਏ। ਮੈਂ ਤਾਂ ਹੈਰਾਨ ਹਾਂ ਇਸ ਦੇ ਅੰਦਰ ਇੰਨੀ ਦੇਰ ਤੱਕ ਹਵਾ ਟਿਕੀ ਕਿਵੇਂ ਰਹੀ ?

ਅਸੀਂ ਤਾਂ ਹੋਰ ਹੀ ਪਾਸੇ ਤੁਰ ਪੈਂਦੇ ਹਾਂ ਤੇ ਸਾਹਿਬਾਂ ਨੇ ਸਾਨੂੰ ਸਮਝਾਇਆ ਇਹ ਸੀ ਕਿ ਗੁਰੂ ਵਾਲੇ ਪਾਸੇ ਲੱਗਣਾ ਹੈ। ਪਰ ਅਸੀਂ ਹੋਰ ਹੀ ਪਾਸੇ ਤੁਰੇ ਹੋਏ ਹਾਂ। ਜਿਵੇਂ ਲੋਭੀ ਲੋਭ ਵਿਚ ਰਚਿਆ ਹੋਇਆ ਹੈ। ਇਸੇ ਤਰ੍ਹਾਂ ਜਿਹੜੇ ਵਾਹਿਗੁਰੂ ਦੇ ਪਿਆਰੇ ਨੇ, ਉਹ ਵਾਹਿਗੁਰੂ ਦੇ ਪਿਆਰ ਵਿਚ ਰਚੇ ਹੋਏ ਨੇ। ਉਹਨਾਂ ਨੂੰ ਵਾਹਿਗੁਰੂ ਦੇ ਪਿਆਰ ਤੋਂ ਬਿਨਾਂ ਹੋਰ ਕੋਈ ਸੁਝਦਾ ਹੀ ਨਹੀਂ। 'ਮਾਨ ਸਿੰਘ ਜੀ ਝੌਰ' ਕਹਿੰਦੇ ਕਿ ਮੈਂ ਜਿਸ ਵੇਲੇ ਬਾਣੀ ਪੜ੍ਹਦਾ ਹਾਂ ਤੇ ਰੱਬ ਦੇ ਪਿਆਰਿਆਂ ਦੀ ਅਵਸਥਾ ਸਾਹਮਣੇ ਆਉਂਦੀ ਹੈ। ਉਹ ਕਹਿੰਦੇ ਨੇ ਕਿ ਵਾਹਿਗੁਰੂ ਤੇਰੀ ਮੁਹੱਬਤ ਵਿਚ ਮੇਰੀਆਂ ਅੱਖਾਂ ਕਮਾਨ ਵਾਂਗੂੰ ਕੱਸੀਆਂ ਹੋਈਆਂ ਹਨ। ਅੱਠੇ ਪਹਿਰ ਜੁੱਟੀਆਂ ਰਹਿੰਦੀਆਂ ਹਨ ਤੇਰੇ ਇੰਤਜ਼ਾਰ ਵਿਚ।

*"ਜੇ ਕਰ ਦੂਜਾ ਦੇਖ ਲੇ"*

ਮੇਰੇ ਨੇਤਰ ਮਾਲਿਕਾ ਜੇ ਤੇਰੇ ਤੋਂ ਬਿਨਾਂ ਕਿਸੇ ਹੋਰ ਦੂਜੇ ਨੂੰ ਵੇਖਣ ਤਾਂ ਫਿਰ

ਮੇਰੇ ਡੇਲੇ ਕੱਢ ਕੇ, ਮੈਨੂੰ ਅੰਨ੍ਹਿਆਂ ਕਰ ਕੇ, ਮੇਰੀ ਨਜ਼ਰ ਖੋਹ ਕੇ ਮੈਨੂੰ ਉਜਾੜ ਜਗ੍ਹਾ ਤੇ ਛੱਡ ਦਿਉ, ਤਾਂਕਿ ਮੈਂ ਭਟਕਦਾ-ਭਟਕਦਾ ਮਰ ਜਾਵਾਂ, ਜੇਕਰ ਮੇਰੀਆਂ ਅੱਖਾਂ ਤੇਰੇ ਤੋਂ ਬਿਨਾਂ ਕਿਸੇ ਹੋਰ ਨੂੰ ਵੇਖਣ। ਰੱਬ ਦੇ ਪਿਆਰੇ ਦਾ ਧਰਮ ਹੈ ਕਿ ਉਹ ਵਾਹਿਗੁਰੂ ਨੂੰ ਨੇੜੇ ਤੋਂ ਨੇੜੇ ਸਮਝੇ, ਪਰ ਜੇ ਉਸ ਦੀ ਆਪਣੀ ਹਉਮੈ ਮਰ ਜਾਏ। ਕਿਉਂਕਿ ਹਉਮੈ ਮਰਨ ਤੋਂ ਬਿਨਾਂ ਇਹ ਗੱਲ ਨਹੀਂ ਬਣਦੀ। ਜਿੰਨਾ ਚਿਰ ਉਸ ਦੀ 'ਮੈਂ' ਨਹੀਂ ਨਾ ਖਤਮ ਹੋ ਜਾਂਦੀ, ਉਨੀ ਦੇਰ ਤੱਕ ਉਹ ਰੱਬ ਦੇ ਨੇੜੇ ਨਹੀਂ ਹੋ ਸਕਦਾ। ਗੁਰੂ ਕੇ ਸਿੰਘਾ, ਤੈਨੂੰ ਗੁਰੂ ਨੇ ਹੀ ਹੁਕਮ ਦਿੱਤਾ ਹੈ :

*"ਹਰਿ ਜਨ ਕਉ ਇਹੀ ਸੁਹਾਵੈ ॥*
*ਪੇਖਿ ਨਿਕਟਿ ਕਰਿ ਸੇਵਾ ਸਤਿਗੁਰ*
*ਹਰਿ ਕੀਰਤਨਿ ਹੀ ਤ੍ਰਿਪਤਾਵੈ ॥"*

*(ਪੰਨਾ ੬੧੩)*

ਭਾਵ ਅਸੀਂ ਗੁਰੂ ਦੇ ਨੇੜੇ, ਗੁਰੂ ਦੀ ਬਾਣੀ ਦੇ ਨੇੜੇ ਉਦੋਂ ਹੀ ਹੋ ਸਕਦੇ ਹਾਂ, ਜਦੋਂ ਸਾਡਾ 'ਹਉਮੈ ਦਾ ਰੋਗ' ਖਤਮ ਹੋ ਜਾਵੇਗਾ, ਜਦੋਂ ਸਾਡਾ ਕਾਮ ਦਾ ਰੋਗ ਖਤਮ ਹੋ ਜਾਵੇਗਾ।

ਭਾਈ ਗੁਰਦਾਸ ਜੀ ਨੇ ਇਕ ਬਚਨ ਲਿਖਿਆ ਹੈ 'ਦਰੱਖਤ' ਦੇ ਬਾਰੇ ਕਿ ਦਰੱਖਤ ਦਾ ਇਹ ਸੁਭਾਅ ਹੈ ਕਿ ਜਿਹੜਾ ਉਸ ਨਾਲ ਔਗਣ ਕਰੇ, ਉਹ ਉਸ ਨਾਲ ਗੁਣ ਕਰਦਾ ਹੈ।

***ਅਉਗੁਣ ਕੀਤੇ ਗੁਣ ਕਰੈ"***

*(ਭਾਈ ਗੁਰਦਾਸ ਜੀ)*

ਜਿਸ ਨੇ ਵੱਢਣਾ ਸੀ ਨਾ ਉਹ ਦਰੱਖਤ ਤੇ ਉਸ ਨੇ ਕਹੀ ਲਿਆਂਦੀ, ਕੁਲਹਾੜਾ ਲਿਆਂਦਾ, ਆਰੀ ਲਿਆਂਦੀ ਕਿ ਦਰੱਖਤ ਦਾ ਰਹਿਣ ਕੱਖ ਨਹੀਂ ਦੇਣਾ। ਇਸ ਦੀਆਂ ਜੜ੍ਹਾਂ ਤਕ ਵੱਢ ਦੇਣੀਆਂ। ਪਰ ਤਾਂ ਵੀ ਦਰੱਖਤ ਨੇ ਆਖਿਆ, ਮਿੱਤਰਾ! ਦਰੱਖਤ ਤਾਂ ਤੂੰ ਵੱਢ ਕੇ ਸੁੱਟਣਾ ਹੀ ਹੈ, ਪਹਿਲਾਂ ਛਾਂ ਹੀ ਲੈ ਲੈ। ਆਇਆ ਤੇ ਤੂੰ ਸਾਡਾ ਬੇੜਾ ਗਰਕ ਕਰਨ ਹੈਂ, ਪਰ ਪਹਿਲਾਂ ਤੂੰ ਸੁੱਖ ਮਾਣ ਲੈ। ਇਸੇ ਹੀ ਤਰ੍ਹਾਂ ਨਾਲ ਸਾਡਾ ਵਾਹਿਗੁਰੂ ਹੈ, ਦਰੱਖਤ ਦੀ ਤਰ੍ਹਾਂ। ਅਸੀਂ ਭਾਵੇਂ ਵਾਹਿਗੁਰੂ ਦਾ ਨਾਮ ਨਾ ਜਪੀਏ, ਅਸੀਂ ਭਾਵੇਂ ਵਾਹਿਗੁਰੂ ਨੂੰ ਨਾ ਯਾਦ ਕਰੀਏ, ਪਰ ਵਾਹਿਗੁਰੂ ਸਦਾ ਸਾਡੀ ਸੁਣਦਾ ਹੈ, ਸਦਾ ਸਾਡੀਆਂ ਲੋੜਾਂ ਨੂੰ ਪੂਰਾ ਕਰਦਾ ਹੈ। ਸਾਨੂੰ ਸਹੀ ਰਸਤੇ ਤੇ ਭੇਜਣ ਦੀ ਕੋਸ਼ਿਸ਼ ਕਰਦਾ ਹੈ। ਲੇਕਿਨ ਇਕ ਅਸੀਂ ਹੀ ਹਾਂ ਜੋ ਵਾਹਿਗੁਰੂ ਨੂੰ ਯਾਦ ਨਹੀਂ ਕਰਦੇ। ਸਾਨੂੰ ਸਾਰਿਆਂ ਨੂੰ ਹੀ ਆਪਣਾ ਜੀਵਨ "ਵਾਹਿਗੁਰੂ ਦੀ ਬਾਣੀ" ਵਿਚ ਗੁਜ਼ਾਰਨਾ ਚਾਹੀਦਾ ਹੈ।

✡

# ਸਾਧਾਂ ਦੀ ਉਪਮਾਂ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਕ ਐਸੀ ਬਾਣੀ ਹੈ ਜਿਸ ਵਿਚ ਆਦਿ ਤੋਂ ਅੰਤ ਤੱਕ ਸਿਰਫ਼ 'ਨਾਮ' ਦੀ ਹੀ ਚਰਚਾ ਹੈ। ਲੇਕਿਨ ਲੋਕ ਇਨਸਾਨੀ ਜੀਵਨ ਵਿਚ ਆਪਣੀ ਹੀ ਚਰਚਾ ਕਰਨ ਵਿਚ ਲੱਗੇ ਹੋਏ ਨੇ। ਉਹਨਾਂ ਨੂੰ ਦੂਸਰੇ ਸਾਰੇ ਲੋਕ ਚੰਗੇ ਹੀ ਨਹੀਂ ਲੱਗਦੇ। ਆਓ ! ਅਸੀਂ ਸਾਰੇ ਇਹ ਸਮਝਣ ਦੀ ਕੋਸ਼ਿਸ਼ ਕਰੀਏ ਕਿ ਦੁਨੀਆਂ ਵਿਚ ਕੋਈ ਵੀ ਬੁਰਾ ਨਹੀਂ ਤੇ ਅਸੀਂ ਸਭ ਤੋਂ ਚੰਗੇ ਨਹੀਂ। ਹਾਂ ਜੇਕਰ ਕਿਸੇ ਦਾ ਮਨ ਬੁਰਾ ਹੈ ਤਾਂ ਉਸ ਨੂੰ ਦੂਸਰਾ ਇਨਸਾਨ ਵੀ ਬੁਰਾ ਹੀ ਨਜ਼ਰ ਆਏਗਾ, ਔਰ ਜੇਕਰ ਕਿਸੇ ਦਾ ਮਨ ਸਾਫ ਹੈ ਤਾਂ ਉਸ ਨੂੰ ਸਾਰੀ ਦੁਨੀਆਂ ਹੀ ਚੰਗੀ ਲੱਗੇਗੀ।

*"ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥*
*ਤਿਸ ਕੈ ਭਾਣੈ ਕੋਇ ਨ ਭੂਲਾ*
*ਜਿਨਿ ਸਗਲੋ ਬ੍ਰਹਮੁ ਪਛਾਤਾ ॥ ਰਹਾਉ ॥*
*ਸੰਤ ਸੰਗਿ ਜਾ ਕਾ ਮਨੁ ਸੀਤਲੁ*
*ਓਹੁ ਜਾਣੈ ਸਗਲੀ ਠਾਂਢੀ ॥"*

*(ਪੰਨਾ ੬੧੦)*

ਇਸ ਪੰਕਤੀ ਤੋਂ ਭਾਵ ਹੈ ਕਿ ਸੰਤ ਦੀ ਸੰਗਤ ਵਿਚ ਰਹਿ ਕੇ ਜਿਸ ਦਾ ਮਨ ਠੰਢਾ ਹੋ ਗਿਆ ਨਾ, ਉਹ ਸਾਰੀ ਦੁਨੀਆਂ ਉਤੇ ਠੰਢ ਵਰਤੀ ਹੋਈ ਵੇਖਦਾ ਹੈ। ਇਹ ਸੰਤ ਦੇ ਸੰਗ ਦਾ ਅਸਰ ਹੈ।

ਸ੍ਰੀ ਮਾਨ 'ਭਾਈ ਜਵਾਲਾ ਸਿੰਘ' ਸਾਹਿਬ ਗੁਰਮਤੀਏ ਰਾਗੀ ਹਨ। ਸਾਰੀ ਜ਼ਿੰਦਗੀ ਇਹਨਾਂ ਨੇ ਗੁਰਮਤਿ ਦੇ ਅਨੁਸਾਰ ਕੀਰਤਨ ਕੀਤਾ ਹੈ। ਕਹਿੰਦੇ ਜਦੋਂ ਕਿਸੇ ਵੇਲੇ ਕੋਈ ਸੁਖਮਨੀ ਦਾ ਪਾਠ ਕਰਦਾ ਸੀ ਨਾ ਤੇ ਜਦੋਂ ਇਹ ਪਉੜੀ ਆਉਂਦੀ ਹੈ ਨਾ ਕਿ :

*"ਸੰਤ ਕਾ ਨਿੰਦਕੁ ਮਹਾ ਹਤਿਆਰਾ ॥"* *(ਪੰਨਾ ੨੮੦)*

ਤੇ ਕਹਿੰਦੇ ਜੇਕਰ ਮੈਂ ਕਿਤੇ ਲਾਗੇ ਹੁੰਦਾ ਨਾ ਤੇ ਮੈਂ ਉਹਨਾਂ ਦੀ ਕਲਮ ਫੜ ਲੈਣੀ ਸੀ ਤੇ ਕਹਿਣਾ ਸੀ ਕਿ ਮਹਾਰਾਜ ਇਕੋ ਗੱਲ ਲਿਖ ਜਾਵੋ ਕਿ ਸੰਤ ਦੇ ਨਿੰਦਕ ਦਾ ਰਹੇ ਕੱਖ ਨਾ।

ਮਾਨ ਸਿੰਘ ਜੀ ਔਰ ਦੱਸਦੇ ਹਨ ਕਿ ਮੇਰੇ ਲਾਗੇ ਇਕ ਗੁਰਦੁਆਰਾ ਸ੍ਰੀ ਬੁਰਜ

ਸਾਹਿਬ ਹੈ। ਬੜੀ ਮੱਸਿਆ ਉਥੇ ਲਗਦੀ ਹੈ ਤੇ ਮੈਂ ਮੇਲੇ ਵੀ ਬੜੇ ਘੱਟ ਵੇਖਦਾ ਹਾਂ। ਪਰ ਅਚਨਚੇਤ ਮੈਂ ਘਰ ਸੀ ਤੇ ਕਿਹਾ ਕਿ ਚਲੋ ਭਈ ਇਸ਼ਨਾਨ ਕਰ ਆਈਏ। ਤੇ ਉਥੇ ਇਕ ਭਗਵੇਂ ਕਪੜਿਆਂ ਵਾਲਾ ਕਥਾ ਕਰੇ। ਔਰ ਉਸ ਨੇ ਕਥਾ ਕਰਦਿਆਂ-ਕਰਦਿਆਂ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਵਿਚ ਸੰਤਾਂ ਦੀ ਬੜੀ ਨਿੰਦਿਆ ਹੈ, ਤਾਂ ਮਾਨ ਸਿੰਘ ਜੀ 'ਝੌਰ' ਕਹਿੰਦੇ ਉਹਦੇ ਅੱਖਰ ਮੇਰੇ ਕਲੇਜੇ ਨੂੰ ਛੁਰੀਆਂ ਵਾਂਗ ਵੱਜਣ। ਮੈਂ ਹੈਰਾਨ ਹੁੰਦਾ ਸੀ ਕਿ ਗਰੀਬ ਨਿਵਾਜ਼ ਤਾਂ ਇਹ ਗੱਲ ਕਹਿੰਦੇ ਨੇ;

*"ਸਾਧ ਕੀ ਧੂਰਿ ਕਰਹੁ ਇਸਨਾਨੁ ॥*
*ਸਾਧ ਊਪਰਿ ਜਾਈਐ ਕੁਰਬਾਨੁ ॥"*

*(ਪੰਨਾ ੨੮੩)*

ਇਸ ਗੱਲ ਨੂੰ ਸਾਧ ਦੀ ਨਿੰਦਿਆ ਆਖੀਏ ! ਕੀ ਇਹ ਸਾਧ ਦਾ ਅਭਿਮਾਨ ਹੈ ? ਗਰੀਬ ਨਿਵਾਜ਼ 'ਸ੍ਰੀ ਗੁਰੂ ਅਰਜਨ ਦੇਵ ਜੀ' ਨੇ ਜਿਸ ਵੇਲੇ ਸੰਤ ਦਾ ਜ਼ਿਕਰ ਆਇਆ ਨਾ ਉਦੋਂ ਐਲਾਨੀਆਂ ਹੀ ਕਹਿ ਦਿੱਤਾ :

*"ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥"*

*(ਪੰਨਾ ੬੧੦)*

ਗੁਰੂ ਗ੍ਰੰਥ ਸਾਹਿਬ ਵਿਚ ਸਾਧਾਂ ਦੇ ਦਰਸ਼ਨ ਅੱਠ-ਸੱਠ ਤੀਰਥਾਂ ਦੇ ਬਰਾਬਰ ਲਿਖੇ ਹੋਏ ਨੇ। ਤੇ ਫਿਰ ਉਹ ਕਥਾ ਕਰਦਿਆਂ-ਕਰਦਿਆਂ ਅਗਾਂਹ ਤੱਕ ਪਹੁੰਚ ਗਿਆ ਕਿ ਰਾਜਾ ਜਨਕ ਤੁਰਿਆ ਸਵਰਗਾਂ ਨੂੰ ਸਮੇਤ ਆਪਣੀ ਕੁੜੀ ਦੇ। ਤੇ ਰਾਹ ਵਿਚ ਫਿਰ ਨਰਕ ਆਏ ਜਿਥੇ ਜੀਵ ਰੋਣ। ਜਨਕ ਨੂੰ ਵੇਖ ਕੇ ਦਇਆ ਆ ਗਈ ਤੇ ਉਸ ਨੇ ਨਰਕਾਂ ਵਿਚੋਂ ਸਾਰੇ ਜੀਵ ਕੱਢ ਦਿੱਤੇ। ਇਥੋਂ ਤੱਕ ਗੁਰਮਤਿ ਹੈ। ਮਾਨ ਸਿੰਘ ਜੀ 'ਝੌਰ" ਕਹਿੰਦੇ ਮੈਨੂੰ ਅਗਾਂਹ ਜਾ ਕੇ ਹੈਰਾਨੀ ਹੋਈ ਜਦੋਂ ਉਸ ਨੇ ਕਹਿ ਦਿੱਤਾ ਕਿ ਜਦੋਂ ਜੀਵ-ਜੰਤ ਨਿਕਲ ਗਏ ਤਾਂ ਫਿਰ ਨਰਕਾਂ ਦੀਆਂ ਕੰਧਾਂ ਰੋਣ ਲੱਗ ਪਈਆਂ। ਰਾਜੇ ਜਨਕ ਨੇ ਫਿਰ ਪੁਛਿਆ, "ਐ ਨਰਕੋ ! ਤੁਸੀਂ ਕਿਉਂ ਰੋਂਦੇ ਹੋ ?" ਤਾਂ ਉਹ ਕਹਿਣ ਲੱਗੇ, "ਸਾਡੇ ਤਾਂ ਇਥੇ ਜੀਵ-ਜੰਤ ਪਏ ਹੋਏ ਸਨ, ਕੁਰਲਾਟ ਮੱਚਿਆ ਹੋਇਆ ਤੇ ਤੂੰ ਐਸਾ ਪਰਉਪਕਾਰੀ ਆਇਆ, ਸਾਡੇ ਸਾਰੇ ਜੀਵ-ਜੰਤੂ ਕੱਢ ਕੇ ਤੂੰ ਸਾਨੂੰ ਉਜਾੜ ਦਿੱਤਾ। ਇਸ ਲਈ ਰੋਈਏ ਨਾ ਤੇ ਹੋਰ ਕੀ ਕਰੀਏ ?" ਤੇ ਸਾਧ ਕਹਿਣ ਲੱਗਾ, ਸੰਗਤ ਜੀ ! ਗੁਰੂ ਜਨਕ ਨੂੰ ਆ ਗਈ ਦਇਆ ਤੇ ਕਹਿਣ ਲੱਗਾ, "ਨਰਕੋ ਰੋਵੋ ਨਾ। ਜਦੋਂ ਕਲਯੁਗ ਵਿਚ ਮੈਂ ਨਾਨਕ ਨਾਮ ਦਾ ਅਵਤਾਰ ਬਣ ਕੇ ਆਵਾਂਗਾ ਤੇ ਫਿਰ ਨਰਕ ਭਰ ਦਿਆਂਗਾ।" ਮਾਨ ਸਿੰਘ ਜੀ 'ਝੌਰ' ਕਹਿੰਦੇ ਮੇਰੇ ਕੋਲੋਂ ਤਾਂ ਰਿਹਾ ਨਹੀਂ ਗਿਆ ਕਿ ਗੁਰੂ ਨਾਨਕ ਤੇ ਜਨਕ ਦਾ ਅਵਤਾਰ ਹੀ ਨਹੀਂ ਹੈ। ਜਿੰਨੇ ਤੁਸੀਂ ਸਤਿਸੰਗੀ ਪੁਰਸ਼ ਬੈਠੇ ਹੋ ਭਲਾ ਧਿਆਨ ਕਰੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਇਹ ਗੱਲ ਕਹਿੰਦੇ ਨੇ ਕਿ :

*"ਜੋਤਿ ਰੂਪਿ ਹਰਿ ਆਪਿ*

*ਗੁਰੂ ਨਾਨਕੁ ਕਹਾਯਉ ॥"*

ਇਸ ਤੋਂ ਭਾਵ ਹੈ ਕਿ ਆਪ ਨਿਰੰਕਾਰ ਨੇ ਨਾਨਕ ਦਾ ਰੂਪ ਧਾਰਿਆ। ਇਹ ਤਾਂ ਜਨਕ ਦਾ ਅਵਤਾਰ ਨਹੀਂ।

*"ਜੋਤਿ ਰੂਪਿ ਹਰਿ ਆਪਿ*
*ਗੁਰੂ ਨਾਨਕੁ ਕਹਾਯਉ ॥*

*(ਪੰਨਾ ੧੪੦੮)*

*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥*
*ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥*
*ਅਮਰਦਾਸਿ ਅਮਰਤੁ ਛਤ੍ਰੁ*
*ਗੁਰ ਰਾਮਹਿ ਦੀਅਉ ॥*
*...... ...... ...... ......*
*"ਗੁਰ ਰਾਮਦਾਸ ਦਰਸਨੁ ਪਰਸਿ"*

*(ਪੰਨਾ ੧੪੦੮)*

ਇਸ ਵਿਚ ਕਿਤੇ ਵੀ ਜਨਕ ਦਾ ਜ਼ਿਕਰ ਨਹੀਂ ਹੈ। ਬਚਿੱਤਰ ਨਾਟਕ ਤੁਸੀਂ ਸਾਰਾ ਪੜ੍ਹੋ। ਦਖਸ਼ ਪ੍ਰਜਾਪਤੀ ਤੋਂ ਲੈ ਕੇ ਦੁਸ਼ਟ ਦਮਨ ਤੱਕ ਕਿਤੇ ਜਨਕ ਦਾ ਨਾਮ ਨਹੀਂ ਆਉਂਦਾ ਤੇ ਇਹ ਕਹਿੰਦੇ ਨੇ ਜਨਕ ਦਾ ਅਵਤਾਰ ਹੈ 'ਗੁਰੂ ਨਾਨਕ।' ਭਾਈ ਸਾਹਿਬ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਜ਼ਿਕਰ ਆਉਂਦਾ ਹੈ ਕਿ :

*"ਧੰਨੁ ਧੰਨੁ ਸਤਿਗੁਰ ਪੁਰਖੁ*
*ਨਿਰੰਕਾਰਿ ਆਕਾਰੁ ਬਣਾਇਆ।"*

*(ਭਾਈ ਗੁਰਦਾਸ, ੬/੧੬)*

ਸਤਿਗੁਰੂ ਨੂੰ ਇਸ ਕਰਕੇ ਧੰਨ ਧੰਨ ਆਖਿਆ ਹੈ, ਕਿਉਂਕਿ ਨਿਰੰਕਾਰ ਨੇ ਹੀ ਆਪਣਾ ਰੂਪ ਵਟਾ ਕੇ ਨਾਨਕ ਦਾ ਰੂਪ ਧਾਰਿਆ ਹੈ। ਨਿਰੰਕਾਰ ਦਾ ਅਵਤਾਰ ਹੈ ਗੁਰੂ ਨਾਨਕ, ਨਾ ਕਿ ਜਨਕ ਦਾ ਅਵਤਾਰ ਹੈ ਗੁਰੂ ਨਾਨਕ। ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ ਕਿ ਜਿਹੜਾ ਗੁਰੂ ਨਾਨਕ ਦਾ ਨਾਮ ਕੰਨਾਂ ਨਾਲ ਸੁਣ ਲਏਗਾ, ਜਿਹੜਾ ਨੇਤਰਾਂ ਨਾਲ ਨਾਨਕ ਦੇ ਦਰਸ਼ਨ ਕਰ ਲਏਗਾ, ਉਸ ਦਾ ਤੇ ਰਸਤਾ ਹੀ ਬਦਲ ਜਾਏਗਾ। ਭਾਵ ਗੁਰੂ ਨਾਨਕ ਨਰਕ ਭਰਨ ਨਹੀਂ ਆਵੇਗਾ, ਉਹ ਤਾਂ ਖਾਲੀ ਕਰਨ ਆਏਗਾ।

*"ਸੰਤਨ ਦੁਖ ਪਾਏ ਤੇ ਦੁਖੀ ॥*

ਇਸ ਤਰ੍ਹਾਂ ਦੀ ਰਿਸ਼ਤੇਦਾਰੀ ਹੈ ਸਾਧਾਂ ਦੀ ਵਾਹਿਗੁਰੂ ਨਾਲ।

*ਸੁਖ ਪਾਏ ਸਾਧਨ ਕੇ ਸੁਖੀ ॥"*

*(ਚੌਪਈ ਸਾਹਿਬ)*

ਭਾਵ ਜੇਕਰ ਸਾਧ ਸੁਖੀਆ ਹੈ ਤੇ ਵਾਹਿਗੁਰੂ ਸੁਖੀਆ ਹੈ, ਔਰ ਜੇ ਸੰਤ ਦੁਖੀਆ

ਹੈ ਤੇ ਵਾਹਿਗੁਰੂ ਦੁਖੀ ਹੈ। ਇੰਨਾ ਨੇੜੇ ਦਾ ਰਿਸ਼ਤਾ ਹੈ ਵਾਹਿਗੁਰੂ ਦਾ ਸਾਧਾਂ ਨਾਲ।

***"ਸੰਤ ਸੰਗਿ ਜਾ ਕਾ ਮਨੁ ਸੀਤਲੁ***
***ਓਹੁ ਜਾਣੈ ਸਗਲੀ ਠਾਂਢੀ ॥"***

*(ਪੰਨਾ ੬੧੦)*

ਸੰਤ ਵਿਚ ਬੜੇ ਗੁਣ ਨੇ। ਸੰਤ ਬੇੜਾ ਪਾਰ ਕਰਦਾ ਹੈ। ਵੇਖਣਾ ਅਸੀਂ ਇਹ ਹੈ ਕਿ ਸੰਤ ਆਖਦੇ ਕਿਸ ਨੂੰ ਹਨ ? ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਸਵੱਈਆਂ ਵਿਚ ਜ਼ਿਕਰ ਆਉਂਦਾ ਹੈ ਕਿ ਅੰਨ ਸਾਰੇ ਜਗਤ ਦਾ ਆਸਰਾ ਹੈ । ਭਾਵੇਂ U. K. ਵਾਲੇ ਇਸ ਨੂੰ ਬਰੈਡ ਬਣਾ ਕੇ ਖਾ ਲੈਣ ਤੇ ਭਾਵੇਂ ਬਿਸਕੁਟ ਬਣਾ ਕੇ ਖਾ ਲੈਣ। ਭਾਵੇਂ ਪੰਜਾਬੀ ਇਸ ਨੂੰ ਤਵੇ ਤੇ ਰੋਟੀ ਬਣਾ ਕੇ ਖਾ ਲੈਣ, ਪਰ ਅੰਨ ਸਾਰੇ ਜਗਤ ਕਾ ਆਸਰਾ ਹੈ। ਭਾਈ ਸਾਹਿਬ ਜੀ ਦੀ ਉਡਾਰੀ ਹੈ ਕਿ ਅੰਨ ਸਾਰੇ ਜਗਤ ਦਾ ਆਸਰਾ ਕਿਸ ਤਰ੍ਹਾਂ ਬਣਿਆ ? ਲਿਖਿਆ ਹੈ ਕਿ ਜਿੰਨੇ ਵੀ ਅੰਨ ਨੇ ਉਹ ਆਦਿ ਤੋਂ ਲੈ ਕੇ ਅੰਤ ਤੱਕ ਮਾਰੇ ਜਾਂਦੇ ਨੇ, ਕੁੱਟੇ ਜਾਂਦੇ ਨੇ, ਚਿੱਥੇ ਜਾਂਦੇ ਨੇ, ਬੜੇ ਦੁੱਖ ਲੈਂਦੇ ਨੇ ਉਹ !

ਜਿਵੇਂ ਕਿ ਪਹਿਲਾਂ ਕਣਕ ਬੀਜੀ। ਫਿਰ ਦਾਣਾ ਮਿੱਟੀ ਨਾਲ ਮਿੱਟੀ ਹੋਇਆ। ਫਿਰ ਜਦੋਂ ਪੱਕ ਗਿਆ ਤੇ ਇਸ ਨੂੰ ਵੱਢਿਆ। ਦਾਣੇ ਫਿਰ ਜਦੋਂ ਘਰ ਆ ਗਏ ਤੇ ਔਖਲੀ ਵਿਚ ਪਾ ਕੇ ਛੜੇ ਛੱਟੇ! ਜਿਸ ਵੇਲੇ ਔਖਲੀ ਛੱਜ ਦਾ ਜ਼ਿਕਰ ਆਵੇ ਨਾ, ਉਸ ਵੇਲੇ ਬੜੀ ਫਿਲਾਸਫੀ ਸਾਹਮਣੇ ਆਉਂਦੀ ਹੈ। ਛੱਜ ਵੀ ਸਾਡੇ ਹੀ ਘਰ ਦੀ ਵਰਤੋਂ ਹੈ। ਔਰ ਛਾਨਣੀ ਵੀ ਸਾਡੇ ਘਰ ਦੀ ਹੀ ਵਰਤੋਂ ਹੈ। ਪਰ ਦੋਹਾਂ ਵਿਚ ਜ਼ਮੀਨ ਅਸਮਾਨ ਦਾ ਫਰਕ ਹੈ। ਭਾਵੇਂ ਤੁਸੀਂ ਛਾਨਣੀ ਵਿਚ ਆਟਾ ਪਾਉ, ਭਾਵੇਂ ਮੈਕਸੀਕੋ ਦਾ ਪਾਉ, ਭਾਵੇਂ 398 ਦਾ ਪਾਉ। ਜਦੋਂ ਆਟਾ ਪਾ ਕੇ ਛਾਨਣੀ ਨੂੰ ਹਿਲਾਈਦਾ ਹੈ ਤਾਂ ਉਹ ਖਸਮੁਖਾਣੀ ਆਟਾ ਥੱਲੇ ਸੁੱਟੀ ਜਾਂਦੀ ਹੈ ਤੇ ਬੂਰਾ ਆਪਣੇ ਕੋਲ ਰੱਖੀ ਜਾਂਦੀ ਹੈ। ਇਹ ਮਨਮੁੱਖ ਦਾ ਲੱਛਣ ਹੈ ਕਿ ਗੁਰਦੁਆਰੇ ਆਵੇ ਤੇ ਔਗਣ ਆਪਣੇ ਕੋਲ ਰੱਖ ਲੈਂਦਾ ਹੈ ਤੇ ਗੁਣਾਂ ਨੂੰ ਛੱਡ ਦਿੰਦਾ ਹੈ। ਇੰਨੇ ਦੁੱਖ ਸਹਿ ਕੇ ਅੰਨ ਸਾਰੇ ਜਗਤ ਦਾ ਆਸਰਾ ਬਣਦਾ ਹੈ। ਭਾਈ ਜੀ ਕਹਿੰਦੇ ਨੇ, ਇਹ ਜਿਹੜੀ ਕਪਾਹ ਹੈ ਇਹ ਸਾਰੇ ਜਗਤ ਦਾ ਪਰਦਾ ਹੈ। ਸਾਰੇ ਜਗਤ ਦੀ ਬੇਹਯਾਈ ਨੂੰ ਢੱਕਦੀ ਹੈ। ਇਸ ਨੂੰ ਜਿਸ ਤਰ੍ਹਾਂ ਮਰਜ਼ੀ ਕੋਈ ਵਰਤ ਲਏ, ਪਰ ਹੈ ਸਾਰੇ ਜਗਤ ਦਾ ਇਹ ਕੱਜਣ। ਸਾਰੇ ਜਗਤ ਦੀ ਲੱਜਾ ਨੂੰ ਢੱਕਦੀ ਹੈ ਕਪਾਹ। ਪਰ ਕਦੋਂ ? ਜਦੋਂ ਮਾਂ ਨੇ ਮੰਜੇ ਤੇ ਪਾਇਆ ਤੇ ਸੁੱਕਣ ਲਈ ਰੱਖ ਦਿੱਤਾ ਤੇ ਲੌਢੇ ਵੇਲੇ ਲਾਹਿਆ। ਫਿਰ ਸੋਟੀ ਲੈ ਕੇ ਮਾਰ-ਮਾਰ ਪਾਸੇ ਭੰਨ ਸੁੱਟੇ ਉਸ ਦੇ! ਫਿਰ ਇਹ ਰੂੰ ਜਿਹੜੀ ਸੀ ਉਹ ਕਿਸੇ ਦੇ ਹਵਾਲੇ ਕਰ ਦਿੱਤੀ। ਫਿਰ ਪਿੰਜ-ਪਿੰਜ ਕੇ ਤੂੰਬਾ-ਤੂੰਬਾ ਬਣਾ ਦਿੱਤਾ ਉਸ ਦਾ। ਫਿਰ ਕਪੜਾ ਬਣਿਆ ਇਸ ਦਾ। ਫਿਰ ਧੋਬੀ ਦੀ ਮਾਰ ਖਾਧੀ, ਫਿਰ ਕੈਂਚੀ ਨਾਲ ਕੱਟਿਆ ਗਿਆ। ਇੰਨਾ ਦੁੱਖ ਝੱਲਣ ਦੇ ਬਾਅਦ, ਇੰਨਾ ਤੱਪ

ਕਰਨ ਦੇ ਬਾਅਦ ਕਪਾਹ ਸਾਰੇ ਜਗਤ ਦਾ ਪਰਦਾ ਬਣੀ।

ਇਸੇ ਤਰ੍ਹਾਂ ਪਾਣੀ ਜਿਹੜਾ ਹੈ ਉਹ ਪਰਿੰਦਿਆਂ ਦੀ ਪਿਆਸ ਵੀ ਬੁਝਾ ਦਿੰਦਾ ਹੈ, ਹਿਰਨਾਂ ਦੀ ਪਿਆਸ ਵੀ ਬੁਝਾ ਦਿੰਦਾ ਹੈ, ਮੱਝਾਂ ਦੀ ਪਿਆਸ ਵੀ ਬੁਝਾ ਦਿੰਦਾ ਹੈ। ਇਥੋਂ ਤਕ ਕਿ ਬੰਦਿਆਂ ਤੇ ਦੇਵਤਿਆਂ ਦੀ ਵੀ ਪਿਆਸ ਬੁਝਾ ਦਿੰਦਾ ਹੈ। ਇਸ ਨੂੰ ਇੰਨਾ ਉੱਚਾ ਦਰਜਾ ਕਦੋਂ ਮਿਲਿਆ ? ਜਦੋਂ ਇਸ ਨੇ ਆਪਣੇ ਚੋਂ ਆਪਾ ਗਵਾ ਦਿੱਤਾ, ਹਉਮੈਂ ਆਪਣੀ ਗਵਾ ਦਿੱਤੀ। ਇਸੇ ਤਰ੍ਹਾਂ ਹੀ ਸਾਧ ਵੀ ਭੁੱਖ ਜਰਦਾ ਹੈ, ਦੁੱਖ ਜਰਦਾ ਹੈ। ਔਰ ਸਾਧ ਲੋਕਾਂ ਦੀਆਂ ਗੱਲਾਂ ਵੀ ਸੁਣਦਾ ਹੈ। ਸਾਧ ਅਭਿਆਸ ਵੀ ਕਰਦਾ ਹੈ। ਸਾਧ ਹੀ ਸ਼ਕਲ ਸੂਰਤ ਦਾ ਮਿਲਾਪ ਕਰਦਾ ਹੈ। ਇਥੋਂ ਤਕ ਕਿ ਤਮਾਮ ਦੁੱਖ-ਸੁਖ ਆਪਣੇ ਸਰੀਰ ਤੇ ਜਰਦਾ ਹੈ। ਔਰ ਜਿਸ ਵੇਲੇ ਉਸ ਦੀ ਹਉਮੈਂ ਉਸ ਅੰਦਰੋਂ ਮਰ ਜਾਂਦੀ ਹੈ, ਮਿੱਟ ਜਾਂਦੀ ਹੈ, ਆਪਾ ਨਿਕਲ ਜਾਂਦਾ ਹੈ ਤਾਂ ਉਹ ਸੰਸਾਰ ਦੇ ਪਾਰ-ਉਤਾਰਾ ਕਰਨ ਦੇ ਯੋਗ ਬਣਦਾ ਹੈ। ਭਾਈ ਸਾਹਿਬ ਦਾ ਬਚਨ ਇਕ ਹੋਰ ਯਾਦ ਰੱਖੋ, ਉਹ ਕਹਿੰਦੇ ਨੇ :

***"ਜੈਸੇ ਤਿਲ ਪੀੜ***
***ਤੇਲ ਕਾਢੀਅਤ ਕਸਟੁ ਕੈ,***
***ਤਾਂਤੇ ਹੋਇ ਦੀਪਕ ਜਰਾਏ ਉਜਿਯਾਰੋ ਜੀ ।"***

*(ਭਾਈ ਗੁਰਦਾਸ ਜੀ)*



ਇਸ ਤੋਂ ਭਾਵ ਹੈ ਕਿ ਜਿਸ ਵੇਲੇ ਦੀਵਾ ਬਲਦਾ ਹੈ ਤਾਂ ਹਨੇਰੇ ਕੋਠੜੇ ਵਿਚ ਚਾਨਣਾ ਹੋ ਜਾਂਦਾ ਹੈ। ਇਸ ਨਾਲ ਘਰ ਵਿਚ ਵਸੋਂ ਜਾਪਦੀ ਹੈ। ਇਹ ਦੀਵੇ ਦਾ ਪ੍ਰਤਾਪ ਹੈ। ਪਰ ਇਸ ਖ਼ੂਬੀ ਦਾ ਮਾਲਿਕ ਦੀਵਾ ਕਦੋਂ ਬਣਿਆ ? ਜਦੋਂ ਜੱਟ ਨੇ ਤਿੱਲ ਬੀਜੇ, ਫਿਰ ਪੱਕੇ ਤੇ ਕੱਟੇ। ਬਾਅਦ ਵਿਚ ਕੋਹਲੂ ਵਿਚ ਪਾ ਕੇ ਪੀਸ-ਪੀਸ ਕੇ ਉਸ ਦਾ ਤੇਲ ਕੱਢਿਆ। ਉਸ ਨਾਲ ਦੀਵਾ ਬਣਿਆ ਤੇ ਤਾਂ ਚਾਨਣਾ ਹੋਇਆ।

ਰਬਾਬ ਨਾਲ ਇਕ ਤਾਰ ਬੰਨ੍ਹੀ ਹੁੰਦੀ ਹੈ ਜਿਹੜੀ ਕਿ ਬੱਕਰੇ ਦੀਆਂ ਆਂਦਰਾਂ ਦੀ ਬਣੀ ਹੁੰਦੀ ਹੈ। ਬੱਕਰੇ ਨੂੰ ਪਹਿਲਾਂ ਮਾਰਿਆ ਹੈ ਤੇ ਕੋਈ ਅਗਲੀ ਗੋਡੀ ਲੈ ਗਿਆ, ਕੋਈ ਪਿਛਲੀ ਗੋਡੀ ਲੈ ਗਿਆ, ਕੋਈ ਸੀਨਾਂ ਲੈ ਗਿਆ। ਇਸ ਨਾਲ ਕਿਸੇ ਨੇ ਚਾਂਪਾਂ ਬਣਾ ਲਈਆਂ, ਕਿਸੇ ਨੇ ਮੀਟ ਬਣਾ ਲਿਆ, ਕਿਸੇ ਨੇ ਕੋਫਤੇ ਬਣਾ ਲਏ। ਰਹਿਣ ਤੇ ਕੱਖ ਨਹੀਂ ਦਿੱਤਾ ਉਸ ਦਾ। ਸਿਰਫ਼ ਆਂਦਰਾਂ ਹੀ ਆਂਦਰਾਂ ਰਹਿ ਗਈਆਂ। ਬਾਅਦ ਵਿਚ ਉਸ ਨੂੰ ਧੋ ਕੇ, ਸਾਫ਼ ਕਰ ਕੇ, ਤਾਰ ਬਣਾ ਕੇ ਇਸ ਨੂੰ ਰਬਾਬ ਨਾਲ ਬੰਨ੍ਹ ਲਿਆ। ਔਰ ਉਹ ਰਬਾਬ ਕਿਸੇ ਉਸਤਾਦ ਦੇ ਹੱਥ ਵਿਚ ਆ ਗਿਆ। ਔਰ ਬੱਕਰੇ ਦੀਆਂ ਆਂਦਰਾਂ ਵਿਚੋਂ ਫਿਰ ਰਾਗ ਵੱਜਦੇ ਨੇ, ਰਾਗਨੀਆਂ ਵੱਜਦੀਆਂ ਨੇ। ਪਰ ਉਹ ਤਾਰ ਐਵੇਂ ਤਾਂ ਨਹੀਂ ਬਣੀ। ਬੱਕਰੇ ਨੇ ਆਪਣਾ ਆਪ ਗਵਾਇਆ ਤਾਂ ਜਾ ਕੇ ਉਹ ਤਾਰ ਬਣੀ।

ਇਸੇ ਤਰ੍ਹਾਂ ਸ਼ੀਸ਼ੇ ਨੂੰ ਫੜ ਕੇ ਸਭ ਜਾਪਾਨੀ, ਜਰਮਨੀ, ਹਿੰਦੁਸਤਾਨੀ,

ਅਫਗਾਨਿਸਤਾਨੀ ਸਭ ਮੂੰਹ ਵੇਖਦੇ ਨੇ। ਲਿਖਿਆ ਹੈ ਕਾਲੀਦਾਸ ਨੇ ਕਿ 12 ਵਕਤਾਂ ਵਿਚ ਆਦਮੀ ਮੂਰਖ ਹੁੰਦਾ ਹੈ। ਇਕ ਤੇ ਜਦੋਂ ਨਿਆਣੇ ਨਾਲ ਗੱਲਾਂ ਕਰੇ ਤਾਂ ਉਦੋਂ ਪਾਗਲ ਹੁੰਦਾ ਹੈ। ਕਿਤੇ ਇਕੱਲੇ ਬੈਠ ਕੇ ਕਦੇ ਕਿਸੇ ਨੂੰ ਸੁਣਿਓ! ਔਰ ਜਦੋਂ ਸ਼ੀਸ਼ਾ ਵੇਖਦਾ ਹੋਏ ਤਾਂ ਵੀ ਪਾਗਲ ਹੁੰਦਾ ਹੈ। ਕਦੇ ਮੂੰਹ ਐਂ ਨੂੰ ਕਰੇਗਾ, ਕਦੇ ਮੂੰਹ ਔਂ ਨੂੰ ਕਰੇਗਾ। ਉਸ ਵਕਤ ਵੀ ਉਹ ਇਨਸਾਨ ਪਾਗਲ ਹੁੰਦਾ ਹੈ। ਬਾਰ੍ਹਾਂ ਵਕਤਾਂ ਵਿਚ ਆਦਮੀ ਮੂਰਖ ਲਿਖਿਆ ਹੈ। ਵੈਸੇ ਸ਼ੀਸ਼ਾ ਵੀ ਇਨਸਾਨ ਦੇ ਸਾਰੇ ਗੁਣ ਔਗੁਣ ਦੱਸ ਦਿੰਦਾ ਹੈ। ਪਰ ਐਵੇਂ ਤੇ ਨਹੀਂ ਨਾ ਦੱਸ ਦਿੰਦਾ। ਪਹਿਲਾਂ ਪਹਾੜ ਪੁੱਟਿਆ, ਉਸ ਵਿਚੋਂ ਢੇਲਾ ਕੱਢ ਕੇ ਲਿਆਂਦਾ, ਫਿਰ ਉਸ ਨੂੰ ਮਸ਼ੀਨ ਵਿਚ ਪਾਇਆ, ਫਿਰ ਦੂਸਰੀ ਮਸ਼ੀਨ ਵਿਚ ਪਾਇਆ, ਫਿਰ ਤੀਸਰੀ ਮਸ਼ੀਨ ਵਿਚ ਪਾਇਆ। ਫਿਰ ਚੌਥੀ ਵਿਚ ਪਾ ਕੇ ਉਸ ਦਾ ਜਮਾਅ ਕੀਤਾ, ਫਿਰ ਉਸ ਤੇ ਪਾਣੀ ਚਾੜ੍ਹਿਆ, ਫਿਰ ਹੀ ਉਹ ਗੁਣੇ-ਔਗਣ ਦੱਸਣ ਦੇ ਕਾਬਿਲ ਹੋਇਆ ਨਾ ਇੰਨੇ ਦੁੱਖ ਜਰ ਕੇ ! ਇਸੇ ਤਰ੍ਹਾਂ ਦੁੱਖ ਜਰ ਕੇ, ਤਕਲੀਫ਼ਾਂ ਜਰ ਕੇ, ਕੁਰਬਾਨੀਆਂ ਕਰ ਕੇ, ਆਪਣਾ ਆਪ ਘਾਲ ਕੇ ਫਿਰ ਸਾਧ ਬਣਦਾ ਹੈ। ਇਹੋ ਜਿਹਾ ਸਾਧ ਫਿਰ ਜਗਤ ਦਾ ਪਾਰ-ਉਤਾਰਾ ਕਰਦਾ ਹੈ। ਸ੍ਰੀ ਮਾਨ 'ਸੰਤ ਅਤਰ ਸਿੰਘ' ਸਾਹਿਬ ਹਜਰੋਂ ਵਿਚ ਸੱਤ ਵਰ੍ਹੇ ਰਹੇ ਨੇ ਕਬਰਾਂ ਵਿਚ ਤੇ ਹਜਰੋਂ ਨੂੰ ਹਿੰਦੁਸਤਾਨ ਦਾ ਪੈਰਸ ਮੰਨਦੇ ਨੇ। ਫਿਰ ਉਥੋਂ ਦੇ ਆਦਮੀਆਂ ਨੇ ਇਕ ਕੁੜੀ ਨੂੰ ਸਿਖਾਇਆ ਕਿ ਜਾਹ, ਜਾ ਕੇ ਪਤਾ ਕਰ ਕਿ ਸਾਧ ਦਾ ਬੜਾ ਚਿਰ ਹੋਇਆ ਹੈ ਕਬਰਾਂ ਵਿਚ ਬੈਠਿਆਂ। ਵੇਖ ਕੇ ਆ ਕਿਹੋ ਜਿਹਾ ਹੈ। ਸੱਤ ਦਿਨ, ਅੱਠ ਦਿਨ, ਉਹ ਕੁੜੀ ਰੋਜ਼ ਰਾਤ ਨੂੰ ਜਾਂਦੀ ਰਹੀ, ਤੇ ਮਹਾਂਪੁਰਖਾਂ ਨੂੰ ਪਤਾ ਸੀ ਕਿ ਇਥੇ ਕੋਈ ਦੇਵੀ ਆਉਂਦੀ ਹੈ। ਸਵੇਰਾ ਹੁੰਦਾ ਤਾਂ ਉਹ ਚਲੀ ਜਾਂਦੀ ਸੀ। ਅੱਠਵੇਂ ਦਿਨ ਪ੍ਰਭਾਤ ਵੇਲੇ ਸੰਤ ਜੀ ਨੇਤਰ ਖੋਲ੍ਹ ਕੇ ਕਹਿਣ ਲੱਗੇ, "ਕੁੜੀਏ ! ਤੈਨੂੰ ਅੱਠ ਦਿਨ ਹੋ ਗਏ ਨੇ ਇਥੇ ਆਉਂਦੇ, ਤੂੰ ਮੈਨੂੰ ਦੱਸ ਜਾ ਮੈਂ ਕਿਥੇ ਬੈਠਾ ਹੋਇਆ ਹਾਂ ? ਉਹ ਲੜਕੀ ਕਹਿਣ ਲੱਗੀ, ਮਹਾਰਾਜ ਕਬਰਾਂ ਵਿਚ ਤੇ ਉਹ ਹੱਸ ਕੇ ਕਹਿਣ ਲੱਗੇ ਕਬਰਾਂ ਵਿਚ ਕੌਣ ਰਹਿੰਦੇ ਹੁੰਦੇ ਨੇ ? ਕਹਿਣ ਲੱਗੀ ਮੁਰਦੇ ਤੇ ਮਹਾਰਾਜ ਕਹਿਣ ਲੱਗੇ ਭਲਕੇ ਨਾ ਆਈਂ। ਜਿਹੜਾ ਤੇਰਾ ਮਤਲਬ ਹੈ ਉਹ ਮੁਰਦਿਆਂ ਕੋਲੋਂ ਨਹੀਂ ਹੋ ਸਕਦਾ। ਕਿਉਂਕਿ ਅਸੀਂ ਤਾਂ ਮੁਰਦੇ ਹਾਂ ਤੇ ਮੁਰਦਿਆਂ ਕੋਲੋਂ ਤੇਰੀ ਮੁਰਾਦ ਪੂਰੀ ਨਹੀਂ ਹੋ ਸਕਦੀ। ਉਸ ਲੜਕੀ ਨੇ ਫਿਰ ਪੱਲੂ ਫੇਰਿਆ ਕਿ ਲੋਕੋ ਸਾਧ ਹੈ। ਇਸ ਨੂੰ ਸਾਧ ਆਖਦੇ ਨੇ। ਜਿਸ ਵੇਲੇ ਸਾਧ ਸਟੇਜ ਉਤੇ ਪਹੁੰਚਦਾ ਹੈ ਨਾ ਉਹ ਫਿਰ ਸੱਚੀ-ਮੁੱਚੀਂ ਲੋਕਾਂ ਦਾ ਤੇ ਜਗਤ ਦਾ ਬੇੜਾ ਪਾਰ ਕਰ ਦਿੰਦਾ ਹੈ। ਪਰ ਕੇਵਲ ਚਿੱਟੀ ਪੱਗ ਬੰਨ੍ਹਣ ਨਾਲ ਸਾਧ ਨਹੀਂ ਬਣ ਜਾਂਦੇ। ਕੇਵਲ ਇਕ ਮਾਲਾ ਹੱਥ ਵਿਚ ਫੜ ਲੈਣ ਨਾਲ ਸਾਧ ਨਹੀਂ ਬਣ ਜਾਂਦਾ। 'ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੇ ਬੜੇ ਹੋਕੇ ਦਿਤੇ ਨੇ ਸਾਧ ਵਾਸਤੇ। ਔਰ ਸਿੱਖ ਪੰਥ ਨੇ ਵੀ ਅਸਲੀ ਸੰਤ ਪੈਦਾ ਕੀਤੇ ਨੇ। ਭਾਈ ਗੁਰਦਾਸ

ਨੇ ਵੀ ਆਪਣੀਆਂ ਵਾਰਾਂ ਵਿਚ ਸ਼ਹਾਦਤ ਭਰੀ ਹੈ :

*"ਮੇਲਾ ਸੁਣਿ ਸਿਵਰਾਤਿ ਦਾ*
***ਬਾਬਾ ਅਚਲ ਵਟਾਲੇ ਆਈ ।"***

*(ਭਾਈ ਗੁਰਦਾਸ)*

ਇਸ ਤੋਂ ਭਾਵ ਹੈ ਕਿ ਬਾਬਾ ਨਿਰੰਕਾਰੀ ਕਰਤਾਰਪੁਰ ਵਿਚ ਜ਼ਿਮੀਦਾਰ ਦਾ ਕੰਮ ਕਰਦੇ-ਕਰਦੇ ਅਚਲ ਵਟਾਲੇ ਵਿਚ ਆ ਗਏ । ਮਾਨ ਸਿੰਘ ਜੀ ਝੌਰ ਦੱਸਦੇ ਹਨ ਕਿ ਅੱਜ-ਕਲ੍ਹ ਦੇ ਗੁਰੂਆਂ ਨੂੰ ਮੈਂ ਵੇਖਿਆ ਹੈ ਕਿ ਐਸ ਮਹੱਲੇ ਤੋਂ ਦੂਸਰੇ ਮਹੱਲੇ ਤੱਕ ਜਾਣਾ ਹੋਵੇ ਤਾਂ ਅਖਬਾਰਾਂ ਵਿਚ ਇਸ਼ਤਿਹਾਰ ਦਿੰਦੇ ਨੇ, ਰੌਲਾ-ਰੱਪਾ ਪਵਾਉਂਦੇ ਨੇ। ਔਰ ਜਦੋਂ ਮੈਂ ਸੱਚੇ ਗੁਰੂ ਵੱਲ ਵੇਖਦਾ ਹਾਂ ਨਾ ਕਿ ਗੁਰੂ ਨੇ ਕਰਤਾਰਪੁਰ ਤੋਂ ਅਚਲ ਵਟਾਲੇ ਆਉਣਾ ਸੀ ਤਾਂ ਘੱਟੋ-ਘੱਟ ਵੀਹ ਮੀਲ ਦਾ ਫ਼ਾਸਲਾ ਹੈ । ਲੇਕਿਨ ਰਾਹ ਵਿਚ ਕੋਈ ਇਸ਼ਤਿਹਾਰ ਨਹੀਂ ਲੱਗਾ ਹੋਇਆ । ਕੋਈ ਰੌਲਾ ਨਹੀਂ ਪਵਾਇਆ, ਬਲਕਿ ਚੁੱਪ-ਚੁਪੀਤੇ ਐਵੇਂ ਹੀ ਅਚਨਚੇਤ ਆ ਗਏ । ਪਰ ਫਿਰ ਬਾਬੇ ਨਾਨਕ ਦੇ ਆਉਣ ਦੀ ਖਬਰ ਮਿੰਟਾਂ-ਸਕਿੰਟਾਂ ਵਿਚ ਫੈਲ ਗਈ। ਕਿਉਂਕਿ ਗੁਰੂ ਸੱਚਾ ਸੀ । ਜਿਨ੍ਹਾਂ-ਜਿਨ੍ਹਾਂ ਸੁਣਿਆ ਕਿ ਤ੍ਰਿਪਤਾ ਦਾ ਦੁਲਾਰਾ ਆਇਆ ਹੈ, ਭੈਣ ਨਾਨਕੀ ਦਾ ਸੁੱਖਾਂ ਲੱਧਾ ਵੀਰ ਆਇਆ ਹੈ, ਤਾਂ ਜਥਿਆਂ ਦੇ ਜਥੇ ਇਕੱਠੇ ਹੋ ਗਏ, ਦਰਬਾਰ ਸੱਜ ਗਏ ਔਰ ਕੀਰਤਨ ਪ੍ਰਾਰੰਭ ਹੋ ਗਿਆ ਤੇ ਜਿਹੜਾ-ਜਿਹੜਾ ਆ ਕੇ ਦਰਸ਼ਨ ਕਰੇ ਨਾ ਉਹ ਆਪਣਾ ਆਪ ਹੀ ਭੁਲਾ ਬੈਠਦਾ ਸੀ ਔਰ ਦਰਸ਼ਨਾਂ ਵਾਸਤੇ ਅਲਬੇਲੀ ਜਿਹੀ ਹੋ ਗਈ ਜਗਿਆਸੂ ਇਸਤਰੀ । ਗਲੀ-ਗਲੀ ਲੱਭਣ ਵਾਸਤੇ ਤੁਰ ਪਈ ਕਿ ਲੱਭ ਪਏ ਕਿਤੇ ਮੇਰਾ ਪਿਆਰਾ । ਔਰ ਉਸ ਸਭਾ ਵਿਚ ਰਾਗੀ ਸਿੰਘ ਵੀ ਆਏ ਕੀਰਤਨ ਕਰਨ ਲਈ ਤੇ ਉਥੇ ਕੀਰਤਨ ਜੰਮ ਪਿਆ ਤੇ ਰਾਗੀ ਸਿੰਘਾਂ ਦਾ ਲੋਟਾ ਪੈਸਿਆਂ ਨਾਲ ਭਰ ਗਿਆ । ਇਹ ਸਭ ਕੁਝ ਵੇਖ ਕੇ ਇਕ ਸਾਧ ਕੋਲੋਂ ਜਰਿਆ ਨਾ ਗਿਆ, ਉਸ ਨੇ ਪੜ੍ਹਿਆ ਮੰਤਰ, ਮਾਰੀ ਫੂਕ ਤੇ ਲੋਕਾਂ ਦੀਆਂ ਅੱਖਾਂ ਅਗੋਂ ਲੁਕ ਗਿਆ। ਔਰ ਚੁੱਕ ਕੇ ਲੋਟਾ ਉਹ ਕਿਤੇ ਲੁਕਾ ਦਿੱਤਾ ਆਪਣੇ ਮੰਤਰ ਦੇ ਬਲ ਨਾਲ, ਰਿੱਧੀ-ਸਿੱਧੀ ਦੇ ਬਲ ਨਾਲ ਉਸ ਨੇ ਲੋਟਾ ਲੁਕਾ ਦਿੱਤਾ ਤੇ ਕੀਰਤਨ ਕਰਦਿਆਂ-ਕਰਦਿਆਂ ਇਕ ਰਾਗੀ ਸਿੰਘ ਨੇ ਧਿਆਨ ਮਾਰ ਕੇ ਵੇਖਿਆ ਤਾਂ ਸਾਹਮਣੇ ਕੋਈ ਲੋਟਾ ਨਹੀਂ । ਇਥੇ ਭਾਈ ਗੁਰਦਾਸ ਜੀ ਕਹਿੰਦੇ ਨੇ :

*"ਭਗਤੀਆ ਗਏ ਭਗਤੀ ਭੁੱਲ"*

ਭਾਵ ਰਾਗੀ ਸਿੰਘਾਂ ਨੂੰ ਕੀਰਤਨ ਭੁੱਲ ਗਿਆ, ਉਹਨਾਂ ਨੂੰ ਆਖਰੀ ਤੁੱਕ ਹੀ ਨਾ ਲੱਭੇ । ਜਿਹੜੀ ਸੁਰਤੀ ਨਾਲ ਤੁੱਕ ਲੱਭਣੀ ਸੀ, ਉਹ ਤੇ ਖਸਮੂਖਾਣੀ ਲੋਟਾ ਲੱਭਣ ਚਲੀ ਗਈ । ਤੁੱਕ ਨਾ ਹੱਥ ਆਵੇ । ਇਥੋਂ ਤੱਕ ਕਿ ਪਤਾ ਨਾ ਲੱਗੇ ਕਿ ਅੱਗੇ ਕੀ ਲਿਖਿਆ ਹੋਇਆ ਹੈ । ਭਾਈ ਗੁਰਦਾਸ ਜੀ ਕਹਿੰਦੇ ਨੇ :

### *"ਸਤਿਗੁਰ ਜਾਨੀਜਾਨ ਪੁਰਖ ਕਢਿਆ ਲੋਟਾ"*

ਅੰਤਰਯਾਮੀ ਸਤਿਗੁਰੂ ਨੇ ਲੋਟਾ ਲੱਭ ਲਿਆਂਦਾ। ਸਾਧਾਂ ਨੇ ਰੌਲਾ ਪਾ ਦਿੱਤਾ ਕਿ ਹੈਂ ! ਇਹਦੇ ਵਿਚ ਕਰਾਮਾਤ ਵੀ ਹੈ। ਭਾਈ ਗੁਰਦਾਸ ਜੀ ਲਿਖਦੇ ਹਨ ਕਿ— ਅੱਜ-ਕੱਲ੍ਹ ਦੇ ਤੇ ਮੁੰਡਿਆਂ-ਕੁੜੀਆਂ ਨੂੰ ਵੀ ਬਾਣੀ ਪੜ੍ਹਨ ਦਾ ਸਮਾਂ ਨਹੀਂ ਮਿਲਦਾ। ਮਸਾਂ ਪੱਗ ਵੇਖਣ ਦਾ ਸਮਾਂ ਮੁੰਡੇ ਨੂੰ ਮਿਲਦਾ ਹੈ ਤੇ ਕੁੜੀ ਨੂੰ ਆਪਣੇ ਕੇਸ ਸਾਂਭਣ ਦਾ ਟਾਈਮ ਮਿਲਦਾ ਹੈ। ਇਹ ਨਿਤਨੇਮ ਕਰੇ ਤੇ ਕਦੋਂ ਕਰੇ। ਜਿਸ ਕਾਇਆਂ ਨੂੰ ਪਾਲਦਾ-ਪੋਸਦਾ ਹੈ ਨਾ, ਉਹਦੇ ਵਾਸਤੇ ਗੁਰੂ ਗ੍ਰੰਥ ਸਾਹਿਬ ਨੇ ਇਕ ਗਿਆਨ ਦਿੱਤਾ ਹੈ। ਹਜ਼ੂਰ ਕਹਿੰਦੇ ਨੇ :

"ਹੇ ਮਨੁੱਖ ! ਕਾਇਆਂ ਉਤੇ ਤੂੰ ਮਾਨ ਤੇ ਬੜਾ ਕਰਨਾ ਹੈਂ, ਪਰ ਇਕ ਗੱਲ ਚੇਤੇ ਰੱਖੀਂ। ਇਹ ਗੱਲ ਗੁਰੂ ਜੀ ਕਾਇਆਂ ਨੂੰ ਆਖਦੇ ਹਨ ਕਿ ਪਾਗਲ ਕਾਇਆਂ, ਕਿਉਂ ਹੰਕਾਰ ਕਰਦੀ ਹੈਂ, ਕਿਉਂ ਮੁੱਛਾਂ ਨੂੰ ਤਾਅ ਦੇਨੀ ਹੈਂ; ਕਿਉਂ ਫੂੰ-ਫਾਂ ਕਰਦੀ ਹੈਂ ! ਐ ਕਾਇਆਂ ! ਤੂੰ ਤੇ ਉਸ ਖੁੰਬ ਨਾਲੋਂ ਵੀ ਕਾਹਲੀ ਹੈਂ, ਉਹਦੀ ਤੇ 24 ਘੰਟੇ ਉਮਰ ਹੈ। ਤੇਰੇ ਤੇ ਸਵਾਸ ਦਾ ਹੀ ਨਹੀਂ ਪਤਾ। ਇਸ ਨੂੰ ਤੂੰ ਪਾਲਦਾ-ਪੋਸਦਾ ਰਹਿੰਦਾ ਹੈ। ਇਸ ਨੂੰ ਤੂੰ ਰਗੜਦਾ ਰਹਿੰਦਾ ਹੈਂ, ਇਸ ਨੂੰ ਤੂੰ ਚਮਕਾਉਂਦਾ ਰਹਿੰਦਾ ਹੈਂ ਔਰ ਸਿਮਰਨ ਦਾ ਤੇਰੇ ਕੋਲ ਟਾਈਮ ਹੀ ਹੈ ਨਹੀਂ। ਤੂੰ ਉਸ ਚੀਜ਼ ਨੂੰ ਜ਼ਿਆਦਾ ਪੜ੍ਹ, ਉਸ ਚੀਜ਼ ਨੂੰ ਜ਼ਿਆਦਾ ਸਮਾਂ ਦੇਹ, ਜਿਸ ਨੇ ਤੇਰੇ ਨਾਲ ਜਾਣਾ ਹੈ। ਇਹ ਸਭ ਚੀਜ਼ਾਂ ਇਥੇ ਹੀ ਰਹਿ ਜਾਣੀਆਂ ਨੇ, ਜਿਸ ਦੇ ਪਿੱਛੇ ਤੂੰ ਪਾਗਲਾਂ ਦੀ ਤਰ੍ਹਾਂ ਫਿਰਦਾ ਹੈਂ। ਆਪਣੇ ਆਪ ਨੂੰ ਬਦਲ ਗੁਰਸਿੱਖਾ। ਆਪਣਾ ਸਮਾਂ ਕਾਇਆਂ ਵਿਚ ਨਹੀਂ, ਬਲਕਿ ਬਾਣੀ ਵਿਚ ਲਾ। ਜਿਸ ਨੇ ਤੇਰਾ ਪਾਰ-ਉਤਾਰਾ ਕਰਨਾ ਹੈ। ਕਾਇਆਂ ਦਾ ਕੀ ਭਰੋਸਾ ਹੈ, ਉਹ ਤਾਂ ਕਿਸੇ ਸਮੇਂ ਵੀ ਖਤਮ ਹੋ ਸਕਦੀ ਹੈ। ਲੇਕਿਨ ਨਾ ਖਤਮ ਹੋਣ ਵਾਲੀ ਜਿਹੜੀ ਚੀਜ਼ ਹੈ ਉਹ ਕੇਵਲ ਪ੍ਰਭੂ ਦਾ ਨਾਮ ਹੈ, ਪ੍ਰਭੂ ਦਾ ਸਿਮਰਨ ਹੈ। ਇਸ ਲਈ ਇਧਰ ਉਧਰ ਭਟਕਣ ਦੀ ਬਜਾਇ ਤੂੰ ਆਪਣਾ ਸਮਾਂ ਨਾਮ ਜਪਣ ਵਿਚ ਲਗਾ, ਜਿਸ ਨੇ ਤੇਰਾ ਲੋਕ-ਪਰਲੋਕ ਦਾ ਰਸਤਾ ਖੋਲ੍ਹਣਾ ਹੈ।

✡

# ਹਉਮੈ ਦਾ ਰੋਗ

ਗੁਰੂ ਕੀ ਸਾਜੀ-ਨਿਵਾਜੀ, ਗੁਰੂ ਕਾ ਸੁੰਦਰ ਰੂਪ ਸਰੂਪ ਸਾਧ-ਸੰਗਤਿ ਜੀ ! ਜੋ-ਜੋ ਸਾਹਿਬਾਂ ਦੇ ਦਰਬਾਰ ਵਿਚ ਹਾਜ਼ਿਰ ਹੋਏ ਨੇ, ਉਹ ਸਾਰੇ ਦੇ ਸਾਰੇ ਰਲ ਮਿਲ ਕੇ ਯਤਨ ਕਰੀਏ, ਕਿ ਦੌੜਦਾ ਭੱਜਦਾ ਮਨ, ਇਧਰ ਉਧਰ ਦੇ ਸੰਕਲਪ ਰੋਕ ਕੇ ਕਿਤੇ ਗੁਰੂ ਕੇ ਸ਼ਬਦ ਵਿਚ ਰੱਚ ਜਾਏ । ਸ਼ਾਇਦ ਗੁਰੂ ਕ੍ਰਿਪਾ ਕਰੇ ਕੋਈ ਪੱਲ, ਕੋਈ ਘੜੀ ਸਾਡੀ ਵੀ ਲੇਖੇ ਵਿਚ ਪੈ ਜਾਵੇ ।

*"ਹਉਮੈ ਰੋਗਿ ਜਾ ਕਾ ਮਨੁ ਬਿਆਪਿਤ*
*ਓਹੁ ਜਨਮਿ ਮਰੈ ਬਿਲਲਾਤੀ ॥"*

*(ਪੰਨਾ ੬੧੦)*

ਜਿਸ ਦੇ ਮਨ ਵਿਚ ਹਉਮੈ ਦਾ ਰੋਗ ਹੈ । ਜਿਸ ਰੋਗ ਨੂੰ ਗੁਰੂ ਗ੍ਰੰਥ ਸਾਹਿਬ ਜੀ ਨੇ ਦੀਰਘ ਰੋਗ ਦੱਸਿਆ ਹੈ । ਦੀਰਘ ਰੋਗ ਦਾ ਅਰਥ ਹੁੰਦਾ ਹੈ 'ਵੱਡਾ ਰੋਗ' ਤੇ ਵੱਡਾ ਰੋਗ ਆਖਦੇ ਨੇ ਕੋਹੜ ਨੂੰ । ਹਕੀਮ ਲੋਕਾਂ ਦਾ ਖਿਆਲ ਹੈ ਕਿ ਜੇ ਕਿਸੇ ਨੂੰ ਕੋਹੜ ਦਾ ਰੋਗ ਲੱਗ ਜਾਵੇ ਨਾ ਤੇ ਸੱਤ ਪੁਸ਼ਤਾਂ ਉਸ ਦੇ ਖਾਨਦਾਨ ਵਿਚੋਂ ਰੋਗ ਜਾਂਦਾ ਨਹੀਂ । 'ਹਉਮੈ' ਵੀ ਇਕ ਵੱਡਾ ਰੋਗ ਹੈ । ਜਿਥੇ ਹੰਕਾਰ ਚਲਿਆ ਜਾਵੇ, ਉਥੇ ਫਿਰ ਬਾਕੀ ਦੇ ਚਾਰਾਂ ਭਰਾਵਾਂ ਕਾਮ, ਕ੍ਰੋਧ, ਲੋਭ, ਮੋਹ ਨੂੰ ਜਾਣਾ ਹੀ ਪੈਂਦਾ ਹੈ । ਦੇਖੋ ਭਾਈ ਸਾਹਿਬ ! "ਭਾਈ ਜੋਗਾ ਸਿੰਘ" ਦਾ ਕੰਮ ਕਰੋਧ ਨੇ ਨਹੀਂ ਸੀ ਵਿਗਾੜਿਆ, ਇਕ ਲਾਂਵ ਜਦੋਂ ਰਹਿੰਦੀ ਸੀ ਤੇ ਭਾਈ ਸਾਹਿਬ ਜੀ ਤਿਆਰ ਹੋ ਪਏ ਤੇ ਸਾਲੀਆਂ ਆਖਦੀਆਂ ਸੀ ਰਹਿ ਪਵੋ, ਸੱਸ ਆਖਦੀ ਸੀ ਰਹਿ ਪਵੋ, ਮਾਂ-ਪਿਉ ਵੀ ਬੜਾ ਆਖਦੇ ਸੀ ਰਹਿ ਪਵੋ, ਰਹਿ ਪਵੋ । ਜਦ ਇਕ ਆਦਮੀ ਨੂੰ ਜਦੋਂ ਬਹੁਤੇ ਸਾਰੇ ਆਖਣ ਵਾਲੇ ਬਣ ਜਾਣ ਤੇ ਉਸ ਦਾ TEMPARATURE ਆਖ਼ਿਰ ਗਰਮ ਹੋ ਹੀ ਜਾਂਦਾ ਹੈ । ਪਰ ਜੋਗਾ ਸਿੰਘ ਦਾ ਨਾ ਹੋਇਆ । ਲੋਭ ਨਹੀਂ ਸੀ ਆਇਆ ਭਾਈ ਸਾਹਿਬ ਦੇ ਅੰਦਰ । ਔਰ ਜੇ ਲੋਭੀ ਹੁੰਦੇ ਤੇ ਫਿਰ ਕਹਿੰਦੇ ਵੇਖ ਹੀ ਲਈਏ ਸੌਹਰਿਆਂ ਨੇ ਦਾਜ ਕੀ ਦਿੱਤਾ ਹੈ । ਮੋਹ ਵੀ ਨਹੀਂ ਸੀ ਭਾਈ ਸਾਹਿਬ ਦੇ ਅੰਦਰ । ਔਰ ਜੇ ਮੋਹ ਹੁੰਦਾ ਤੇ ਫਿਰ ਕਿਸੇ ਨਾ ਕਿਸੇ ਦਾ ਤਾਂ ਆਖਾ ਮੰਨ ਹੀ ਲੈਂਦੇ ਨਾ । ਭਾਈ ਸਾਹਿਬ ਦਾ ਕੰਮ ਅਗਰ ਕਿਸੇ ਨੇ ਵਿਗਾੜਿਆ ਹੈ ਤਾਂ ਉਹ 'ਹੰਕਾਰ' ਹੈ । ਹੁਸ਼ਿਆਰਪੁਰ ਜਾ ਕੇ ਜਿਸ ਵੇਲੇ ਮਨ ਵਿੱਚ ਇਹ ਖਿਆਲ

ਪੈਦਾ ਹੋਇਆ ਨਾ ਕਿ ਮੇਰੇ ਵਰਗਾ ਹੁਕਮ ਮੰਨਣ ਵਾਲਾ ਸਿੱਖ "ਗੁਰੂ ਗੋਬਿੰਦ ਸਾਹਿਬ" ਨੂੰ ਕਿਥੇ ਲੱਭਣਾ ਹੈ ? ਐਡਾ ਆਗਿਆਕਾਰੀ, ਐਡਾ ਨਿਰਲੇਪ ਸਿੱਖ ਤੇ ਇਕ ਲਾਂਵ ਲੈਂਦਿਆਂ ਵੱਧ ਤੋਂ ਵੱਧ ਤਿੰਨ ਮਿੰਟ ਹੋਰ ਲੱਗ ਜਾਂਦੇ, ਪਰ ਮੈਂ ਉਹ ਤਿੰਨ ਮਿੰਟ ਵੀ ਸਾਹਿਬਾਂ ਦੇ ਹੁਕਮ ਮੰਨਣ ਵਿਚ ਦੇਰ ਨਹੀਂ ਕੀਤੀ, ਉਸੇ ਵੇਲੇ ਸਾਰਾ ਕੁਝ ਛੱਡ ਕੇ 'ਮੈਂ' ਤੁਰ ਪਿਆ। ਪਤਾ ਨਹੀਂ ਜਾਂਦਿਆਂ ਨੂੰ ਸਤਿਗੁਰੂ ਨੇ ਮੈਨੂੰ ਕੀ ਰੁੱਤਬਾ ਦੇ ਦੇਣਾ ਹੈ। 'ਮੈਂ ਚੰਗਾ, ਮੈਂ ਵੱਡਾ, ਮੈਂ ਸਿਆਣਾ, ਮੈਂ ਹੁਕਮ ਮੰਨਣ ਵਾਲਾ ਸਿੱਖ !' ਜਿਸ ਵੇਲੇ 'ਮੈਂ' ਆ ਗਈ ਨਾ ਅੰਦਰ, 'ਹਉਮੈ' ਵੱਡਾ ਭਰਾ ਆ ਗਿਆ ਅੰਦਰ, ਤਾਂ ਉਸ ਵਕਤ ਬਾਕੀ ਦੇ ਭਰਾ ਵੀ ਅੰਦਰ ਆ ਜਾਂਦੇ ਨੇ। ਸੱਜ-ਵਿਆਹੀ ਹੋਈ ਪਤੀਵਰਤਾ ਇਸਤਰੀ ਛੱਡ ਕੇ ਆਉਣ ਵਾਲਾ ਹੁਸ਼ਿਆਰਪੁਰ ਵਿਚ ਇਕ ਟੱਕੇ ਦੀ ਵੇਸਵਾ ਉੱਤੇ ਰੀਝ ਪਿਆ। ਕਾਮ ਨੇ ਜ਼ੋਰ ਪਾ ਦਿੱਤਾ, ਕਿਉਂਕਿ 'ਹਉਮੈ' ਦਾ ਪ੍ਰਭਾਵ ਸੀ। ਇਸ ਲਈ ਉਥੇ ਰਹਿ ਪਿਆ ਤੇ ਇਤਨਾ ਉਸ ਦਾ ਮੋਹ ਜਾਗਿਆ ਕਾਮ ਦੇ ਨਾਲ ਤੇ ਕਹਿਣ ਲੱਗਾ, ਗੁਰੂ ਨੂੰ ਕਿਹੜਾ ਪਤਾ ਲੱਗਣਾ ਹੈ, ਅੱਜ ਹੁਸ਼ਿਆਰਪੁਰ ਹੀ ਰਹਿ ਪੈਂਦੇ ਹਾਂ ਤੇ ਫਿਰ ਹੁਸ਼ਿਆਰਪੁਰ ਹੀ ਨਹੀਂ ਠਹਿਰਿਆ, ਸਗੋਂ ਵੇਸਵਾ ਦੇ ਦੁਆਰੇ ਵੀ ਗਿਆ। ਅੱਗੇ ਜਾ ਕੇ ਵੇਖਿਆ ਤਾਂ ਤਗੜਾ ਪਹਿਰੇਦਾਰ ਹੱਥ ਵਿਚ ਤਲਵਾਰ ਫੜੀ ਹੋਈ ਤੇ ਮਨ ਵਿਚ ਕਰੋਧ ਵੀ ਆਇਆ ਕਿ ਸਾਰੀ ਦੁਨੀਆਂ ਸੌਂ ਗਈ ਹੈ ਤੇ ਇਸ ਨੂੰ ਨੀਂਦ ਹੀ ਨਹੀਂ ਆਈ। ਦੂਜੀ ਵੇਰਾਂ ਗਿਆ ਪਹਿਰੇਦਾਰ ਉਥੇ, ਤੀਜੀ ਵੇਰਾਂ ਗਿਆ ਤਾਂ ਵੀ ਪਹਿਰੇਦਾਰ ਉਥੇ ਤੇ ਬੜਾ ਗੁੱਸੇ ਵਿਚ ਆਇਆ। ਯਾਨੀ 'ਹੰਕਾਰ' ਦੇ ਆਉਣ ਨਾਲ ਬਾਕੀ ਦੇ ਭਰਾ ਵੀ ਆ ਗਏ। ਗੁਰੂ ਦੇ ਖੱਬੇ ਪਾਸੇ ਬੈਠਣ ਵਾਲਾ ਵੇਸਵਾ ਦੇ ਦੁਆਰੇ ਰੁਲਣ ਲੱਗ ਪਿਆ। ਇਹ ਤਾਂ ਅੰਤਰਯਾਮੀ ਸਤਿਗੁਰੂ ਦੀ ਦਿਆਲਤਾ ਸੀ ਨਾ, ਜਿਸ ਨੇ ਦਬਕਾ ਮਾਰ ਕੇ ਮਿੱਠੀ ਜਿਹੀ ਝਿੜਕ ਦੇ ਕੇ ਤੇ ਬੜੇ ਵਿਅੰਗ ਨਾਲ ਸਮਝਾਇਆ ਕਿ ਸਿੱਖਾ ! ਸ਼ਕਲ ਵੇਖ ਸ਼ਕਲ, ਦਾਹੜੀ ਤੇਰੇ ਮੂੰਹ 'ਤੇ, ਮੁੱਛਾਂ ਤੇਰੇ ਮੂੰਹ 'ਤੇ, ਕੜਾ ਤੇਰੇ ਹੱਥ, ਕ੍ਰਿਪਾਨ ਗਲ ਵਿਚ ਤੇ ਫਿਰਨਾ ਤੂੰ ਕਿਥੇ ਹੈਂ ? ਕੁਝ ਅਕਲ ਕਰ, ਪਰ ਕਰੋਧ ਨੇ ਕੁਰਾਹੇ ਪਾ ਦਿੱਤਾ।

*"ਹਉਮੈ ਰੋਗਿ ਜਾ ਕਾ ਮਨੁ ਬਿਆਪਿਤ*
*ਓਹੁ ਜਨਮਿ ਮਰੈ ਬਿਲਲਾਤੀ ॥"*

*(ਪੰਨਾ ੬੧੦)*

ਭਾਵ, ਉਹ ਸਿੱਖ ਜੰਮਦਾ ਹੈ, ਮਰਦਾ ਹੈ, ਕੀਰਨੇ ਪਾਉਂਦਾ ਹੈ, ਜਿਸ ਨੂੰ 'ਹਉਮੈ' ਦਾ ਰੋਗ ਲੱਗ ਜਾਵੇ।

*"ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ*
*ਤਾ ਕਉ ਸਰਬ ਪ੍ਰਗਾਸਾ ॥"*

*(ਪੰਨਾ ੬੧੦)*

ਸਾਧ ਸੰਗਤ ਦੀ ਦਇਆ ਮਇਆ ਨਾਲ ਜਿਸ ਦੇ ਅੰਦਰ ਦੇ ਨੇਤਰਾਂ ਵਿਚ ਗਿਆਨ ਦਾ ਸੁਰਮਾ ਪੈ ਗਿਆ ਨਾ, ਉਹਨੂੰ ਫਿਰ ਸਾਰਾ ਚਾਨਣਾ ਹੋ ਗਿਆ। ਉਸ ਨੂੰ ਨੇਕੀ-ਬਦੀ, ਪਾਪ-ਪੁੰਨ ਸਭ ਕੁਝ ਸਮਝ ਵਿਚ ਆ ਗਏ। ਜਿਸ ਨੂੰ ਨਹੀਂ ਮਿਲਿਆ ਇਹ ਗਿਆਨ ਦਾ ਸੁਰਮਾ ਉਹ ਭਟਕਦਾ ਹੈ। ਸਾਹਿਬ ਸ੍ਰੀ 'ਗੁਰੂ ਗ੍ਰੰਥ ਸਾਹਿਬ ਦੇ ਪੁਜਾਰੀਓ', ਬਾਣੀ ਨਾਲ ਪਿਆਰ ਕਰਨ ਵਾਲਿਓ ! ਸਾਹਿਬ ਨਿਰੰਕਾਰੀ ਨੇ ਇਕ ਨਕਸ਼ਾ ਬਿਆਨ ਕੀਤਾ ਹੈ ਕਿ—ਇਕ ਨਵੀਂ ਵਿਆਹੀ ਹੋਈ ਕੁੜੀ ਤੇ ਇਕ ਪੁਰਾਣੀ ਵਿਆਹੀ ਹੋਈ ਕਾਕੀ, ਇਹ ਦੋਵੇਂ ਇਕੱਠੀਆਂ ਤੁਰੀਆਂ ਜਾਣ ਤੇ ਨਵੀਂ ਵਿਆਹੀ ਹੋਈ ਗੱਲੀਂ ਪੈ ਗਈ ਕਿ ਮੈਂ ਪਤਲੀ, ਮੈਂ ਲੰਮੀ, ਮੈਂ ਆਖ਼ਿਰ ਬੱਚੇ ਦੀ ਮਾਂ ਬਣ ਕੇ ਉਸ ਨੂੰ ਦੁੱਧ ਪਿਆਉਣ ਵਾਲੀ। ਮੈਂ ਆਖਿਰ ਸੁਭਾਅ ਦੀ ਗੰਭੀਰ ਤੇ ਚਾਲ ਵਿਚ ਮੇਰੀ ਬੜੀ ਮਸਤੀ। ਔਰ ਕਹਿੰਦੀ ਮੈਂ ਆਪਣੀ ਸੱਸ ਦੇ ਅੱਗੇ ਮੱਥਾ ਕਿਉਂ ਟੇਕਾ। ਮੈਂ ਆਪਣੀ ਸੱਸ ਦੇ ਅੱਗੇ ਸਿਰ ਕਿਉਂ ਝੁਕਾਵਾਂ ? ਤੇ ਜਿਸ ਨਾਲ ਗੱਲੀਂ ਪੇਈ ਹੋਈ ਸੀ ਉਹ ਸਿਆਣੀ ਪਤੀਵਰਤਾ ਪੜ੍ਹੀ ਲਿਖੀ ਹੋਈ ਲੜਕੀ ਕਹਿਣ ਲੱਗੀ, ਨੀ ਸਹੇਲੀਏ ! ਨੀ ਭੋਲੀਏ ! ਤੂੰ ਆਪਣੀ ਜਵਾਨੀ ਤੇ ਮਾਣ ਨਾ ਕਰ। ਗਿ: ਮਾਨ ਸਿੰਘ ਜੀ ਝੌਰ ਦੱਸਦੇ ਹਨ ਕਿ ਫ਼ਾਰਸੀ ਦਾ ਮੁਹਾਵਰਾ ਹੈ :

*"ਹੁਸਨ ਬੇ-ਬੁਨਿਆਦ ਬਾਸ਼ਤ"*



ਭਾਵ, ਜਿਹੜਾ ਰੂਪ ਰੰਗ ਹੈ ਇਹ ਬੇ-ਬੁਨਿਆਦ ਹੈ ਪਤਾ ਨਹੀਂ ਰਾਤ ਨੂੰ ਸੁੱਤਿਆਂ ਹੋਇਆਂ ਖ਼ੂਨ ਵਿਚ ਕੋਈ ਐਸੀ ਗੜਬੜ ਪੈਦਾ ਹੋ ਜਾਣੀ ਹੈ ਕਿ 'ਮਾਤਾ' ਨਿਕਲ ਆਵੇ ਤੇਰੇ ਚਿਹਰੇ 'ਤੇ ਦਾਗ਼ ਪੈ ਜਾਣ, ਕੀ ਪਤਾ ਰਾਤੋ-ਰਾਤ ਲਕਵਾ ਨਹੀਂ ਹੋ ਜਾਣਾ, ਕੀ ਪਤਾ ਰਾਤੋ-ਰਾਤ ਐਸਾ ਰੋਗ ਲੱਗ ਜਾਣਾ, ਜਿਹੜਾ ਹਟ ਹੀ ਨਾ ਕਸੇ। ਰੂਪ, ਜੋਬਨ ਤੇ ਮਾਣ ਕਰਨਾ ਇਹ ਅਗਿਆਨੀਆਂ ਦਾ ਧਰਮ ਹੈ, ਗਿਆਨਵਾਨ ਦਾ ਨਹੀਂ ਤੇ ਜਿਨ੍ਹਾਂ ਨੇ ਰੱਬ ਨਾਲ ਇਸ਼ਕ ਕੀਤਾ ਹੈ ਉਹ ਸਦਾ ਜੀਉਂਦੇ ਨੇ। ਇਸ ਵਾਸਤੇ ਗੁਰੂ ਗ੍ਰੰਥ ਸਾਹਿਬ ਜੀ ਨੇ ਹੋਕਾ ਦਿੱਤਾ ਹੈ :

*"ਜਨ ਪਰਉਪਕਾਰੀ ਆਏ ॥*
*ਪਰਉਪਕਾਰੀ ਆਏ......।*
*ਜੀਅ ਦਾਨੁ ਦੇ ਭਗਤੀ ਲਾਇਨਿ*
*ਹਰਿ ਸਿਉ ਲੈਨਿ ਮਿਲਾਏ ॥"*

*(ਪੰਨਾ ੭੪੯)*

ਭਾਵ, ਪਰਉਪਕਾਰੀ ਜਨ ਕਿਸੇ ਦੂਸਰੇ ਨੂੰ ਜ਼ਿੰਦਗੀ ਬਖ਼ਸ਼ਦੇ ਨੇ, ਆਤਮਿਕ ਜੀਵਨ ਪ੍ਰਦਾਨ ਕਰਦੇ ਨੇ ਤੇ ਹਰੀ ਪ੍ਰਮਾਤਮਾ ਨਾਲ ਮਿਲਾ ਦਿੰਦੇ ਨੇ 'ਜਨ'। ਉਸ ਜਨ ਵਾਸਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਕਹਿੰਦੇ ਨੇ :

*"ਜਿਹਵਾ ਏਕ ਅਨੇਕ ਗੁਣ ਪੂਰਨ*
*ਜਨ ਕੀ ਕੇਤਕ ਉਪਮਾ ਕਹੀਐ ॥"*

ਰੱਬ ਦੇ ਪਿਆਰੇ ਤੇ ਰੱਬ ਦਾ ਸਿਮਰਨ ਕਰਨ ਵਾਲੇ ਦੀ ਕਿੰਨੀ-ਕੁ ਉਪਮਾ ਕਹੀ ਹੈ। ਇਕ ਜਗ੍ਹਾ ਤਮੰਨਾ ਜ਼ਾਹਿਰ ਕੀਤੀ ਹੈ ਕਿ ਜੇ ਕਿਤੇ ਮੇਰੇ ਚੰਗੇ ਭਾਗ ਹੋਣ ਤਾਂ ਰੱਬ ਦੇ ਪਿਆਰਿਆਂ ਦੇ ਮਿਲਦਿਆਂ ਢਿੱਲ ਨਾ ਲੱਗੇ !

*"ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ*
*ਵਡਭਾਗੀ ਤਿਤੁ ਨਾਵਾਈਐ ॥"*

*(ਪੰਨਾ ੮੮੧)*

ਰੱਬ ਦਾ ਪਿਆਰਾ ਹਰੀ ਪ੍ਰਮਾਤਮਾ ਦੇ ਨਾਮ ਦਾ ਕੁੰਟ ਹੈ, ਭਾਵ ਸਰੋਵਰ ਹੈ, ਤਲਾਬ ਹੈ ਤੇ ਕੋਈ ਵੱਡੇ ਭਾਗਾਂ ਵਾਲਾ ਹੀ ਉਸ ਸਰੋਵਰ ਵਿਚ ਇਸ਼ਨਾਨ ਕਰਦਾ ਹੈ। ਵੱਡਿਆਂ ਭਾਗਾਂ ਵਾਲਾ ਉਸ ਦੀ ਸੇਵਾ ਕਰਦਾ ਹੈ। ਪਰ ਉਹ ਦਿਖਾਵੇ ਵਾਲਾ ਨਹੀਂ, ਬਨਾਵਟੀ ਨਹੀਂ, ਉਹ ਪਾਲਿਸ਼ ਕੀਤਾ ਹੋਇਆ ਨਹੀਂ, ਬਲਕਿ ਉਹਦੀ ਤੇ ਤਾਰੀਫ ਕੀਤੀ ਹੈ ਕਿ ਉਹਦਾ ਤੇ ਸਦਾ ਦਾ ਕੰਮ ਇਹ ਹੈ ਕਿ ਉਹ ਉਠਦਿਆਂ-ਬੈਠਦਿਆਂ, ਸੌਂਦਿਆਂ-ਜਾਗਦਿਆਂ, ਕਾਰੋਬਾਰ ਕਰਦਿਆਂ ਹੋਇਆਂ ਵੀ ਜਪਦਾ ਹੈ, 'ਸਤਿਨਾਮੁ ਵਾਹਿਗੁਰੂ' ! ਜਿਸ ਨੇ ਵੀ ਵਾਹਿਗੁਰੂ ਦਾ ਸਿਮਰਨ ਕੀਤਾ ਹੈ, ਸੁਰਤ ਬਿਰਤ ਜੋੜੀ ਹੈ, ਅਵਸਥਾ ਉਹਨਾਂ ਦੀ ਹੀ ਬਿਆਨ ਹੋ ਰਹੀ ਹੈ। ਗਰੀਬ ਨਿਵਾਜ਼ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਹਾਂਵਾਕ ਹੈ :

*"ਉਦੋਸਾਹੈ ਕਿਹਾ ਨੀਸਾਨੀ*



ਉਦੋਸਾਹੈ ਦਾ ਅਰਥ ਹੈ 'ਹਿੰਮਤ'। ਭਾਵ ਹਿੰਮਤ ਕਰਨ ਵਾਲੇ ਹਿੰਮਤੀ ਦੀ ਨਿਸ਼ਾਨੀ ਕੀ ਹੈ ? ਉੱਦਮ ਕਰਨ ਵਾਲੇ ਉੱਦਮੀ ਦੀ ਨਿਸ਼ਾਨੀ ਕੀ ਹੈ ? ਸਾਹਿਬ ਕਹਿੰਦੇ ਨੇ :

*ਤੋਟਿ ਨ ਆਵੈ ਅੰਨੀ ॥"*

*(ਪੰਨਾ ੧੪੧੨)*

ਭਾਵ, ਉਸ ਦੇ ਘਰ ਅੰਨ ਦਾ ਤੋਟਾ ਨਹੀਂ ਹੁੰਦਾ। ਭਾਵ ਹਰ ਚੀਜ਼ ਉਸ ਦੀ ਭਰੀ ਹੋਈ ਹੈ, ਕਿਸੇ ਵੀ ਚੀਜ਼ ਦੀ ਕਮੀ ਨਹੀਂ। ਪਰ ਉਸ ਦੇ ਹਿਰਦੇ ਵਿਚ ਉਦਾਸੀ, ਚਿੰਤਾ, ਗ਼ਮ ਫੈਲਦੇ ਹੀ ਰਹਿੰਦੇ ਨੇ। ਉਸ ਦੇ ਹਿਰਦੇ ਵਿੱਚ ਕੂੜੀਆਂ ਰੰਨਾਂ, ਝੂਠੀਆਂ ਰੰਨਾਂ ਤਮੱਚੜਾ ਪਾਉਂਦੀਆਂ ਹੀ ਰਹਿੰਦੀਆਂ ਨੇ। ਔਰ ਉਹਨਾਂ ਰੰਨਾਂ ਦੀ ਗਿਣਤੀ ਕੀਤੀ ਹੈ 'ਸੱਤ'। ਗਿ: ਮਾਨ ਸਿੰਘ ਜੀ ਝੌਰ ਦੱਸਦੇ ਨੇ ਕਿ ਗਿਆਨੀ-ਧਿਆਨੀ ਬੜੀ ਸਿੱਖਿਆ ਦਿੰਦੇ ਨੇ ਕਿ ਪਤੀ ਪਰਮੇਸ਼ਵਰ ਹੁੰਦਾ ਹੈ। ਮਾਫ ਕਰਨਾ! ਜੇ ਅਸੀਂ ਵੇਖੀਏ ਕਿ ਅਸੀਂ ਪਰਮੇਸ਼ਵਰ ਕੋਲੋਂ ਕੋਈ ਚੀਜ਼ ਲੁਕਾ ਕੇ ਤੇ ਨਹੀਂ ਰੱਖੀ। ਮਾਫ ਕਰਨਾ ਸੌ ਵਿਚੋਂ ਕੋਈ ਇਕ ਹੀ ਹੋਵੇਗੀ ਜਿਸ ਨੇ ਐਸਾ ਨਾ ਕੀਤਾ ਹੋਵੇ, ਵਰਨਾ ਕਿਸੇ ਨੇ NECKLACE ਲੁਕਾ ਕੇ ਰਖਿਆ ਹੋਵੇਗਾ, ਕਿਸੇ ਨੇ ਚੂੜੀ ਲੁਕਾ ਕੇ ਰੱਖੀ ਹੋਵੇਗੀ ਤੇ ਕਿਸੇ ਨੇ ਰੁਪਏ ਲੁਕਾ ਕੇ ਰੱਖੇ ਹੋਣਗੇ। ਯਾਰ, ਪਰਮੇਸ਼ਵਰ ਕੋਲੋਂ ਚੋਰੀ। ਜਿਸ ਦੀ ਸੇਵਾ ਨਾਲ ਮੁਕਤੀ ਹੋਣੀ ਹੈ ਉਸ ਕੋਲੋਂ ਚੋਰੀ

ਤੇ ਫਿਰ ਦੁਨੀਆਂ ਦੇ ਵਿਹਾਰ ਵਿਚ ਅੱਲਾ ਮੀਆਂ ਹੀ ਰਾਖਾ ਹੈ ਨਾ।

*"ਜੋ ਲੇਵੈ ਸੋ ਦੇਵੈ ਨਾਹੀ"*

*(ਪੰਨਾ ੧੪੧੨)*

ਇਨਸਾਨ ਦਮ ਤੇ ਕਮਾ ਲੈਂਦਾ ਹੈ ਰੁਪਏ ਤੇ ਕਮਾ ਲੈਂਦਾ ਹੈ, ਪਰ ਚਿੰਤਾ ਉਸ ਦੇ ਅੰਦਰ ਬਣੀ ਹੀ ਰਹਿੰਦੀ ਹੈ। ਇਹ ਅੰਦਰੋਂ ਖਹਿੜਾ ਨਹੀਂ ਛੱਡਦੀ। ਜਦੋਂ ਵੇਖੋ ਚਿਹਰਾ ਮੁਰਝਾਇਆ ਹੀ ਹੁੰਦਾ ਹੈ। ਤੁਸੀਂ ਕਿਸੇ ਵੇਲੇ ਜਵਾਨ ਮੁੰਡੇ ਵੇਖੋਗੇ ਨਾ, ਉਹਨਾਂ ਨੂੰ ਕਦੇ ਪੁਛੋ ਨਾ ਸੁਣਾ ਭਈ ਮਹਿੰਦਰਾ! ਕੀ ਗੱਲ ਹੈ ? ਤਾਂ ਅਗੋਂ ਜਵਾਬ ਦੇਣਗੇ ਐਵੇਂ ਕੁਝ ਦਿਨਾਂ ਦੀ ਹੀ ਗੱਲ ਰਹਿ ਗਈ ਹੈ। ਹੈ ਤਾਂ ਬਾਈਆਂ ਵਰ੍ਹਿਆਂ ਦੀ ਉਮਰ ਦਾ, ਤਾਂ ਵੀ ਮਰਿਆ ਹੋਇਆ ਹੈ ਤੇ ਕਈ ਬੁੱਢੇ ਹੋਣਗੇ ਉਹਨਾਂ ਨੂੰ ਪੁਛੋ ਸੁਣਾ ਕੀ ਹਾਲ ਹੈ ? ਕਹਿਣਗੇ ਐਂ......! ਚੜ੍ਹਦੀਆਂ ਕਲਾਂ ਵਿਚ ਹੈ। ਇਹ ਉਮਰ ਦੇ ਕਿਨਾਰੇ ਉਤੇ ਪਹੁੰਚੇ ਵੀ ਜੀਊਂਦੇ ਨੇ। ਔਰ ਉਹਨਾਂ ਅਜੇ ਉਮਰ ਦੇ ਮੈਦਾਨ ਵਿਚ ਪੈਰ ਹੀ ਰਖਿਆ ਹੈ ਤੇ ਕਹਿਣਗੇ ਐਵੇਂ ਦਿਨਾਂ ਕੁ ਦੀ ਖੇਡ ਹੈ ਤੇ ਫਿਰ ਤੂੰ ਜੀਊਣਾ ਕਿੰਨਾ-ਕੁ ਚਿਰ ਹੈ ? ਦੋਸਤਾ ! ਤੈਨੂੰ ਗੁਰੂ ਮਹਾਰਾਜ ਨੇ ਚੜ੍ਹਦੀਆਂ ਕਲਾਂ ਬਖ਼ਸ਼ੀਆਂ ਨੇ ਚੜ੍ਹਦੀਆਂ। ਇਸ ਤਰ੍ਹਾਂ ਦੀਆਂ ਚੜ੍ਹਦੀਆਂ ਕਲਾਂ ਬਾਰੇ ਮਿ: ਕਨਿੰਘਮ ਕਹਿੰਦਾ ਹੈ ਕਿ 'ਗੁਰੂ ਗੋਬਿੰਦ ਸਿੰਘ' ਸਾਹਿਬ ਐਡਾ ਜਾਦੂਗਰ ਸੀ ਜਿਸ ਨੇ ਇਤਨੇ ਨਾਈ, ਛੀਂਬੇ ਇਕੱਠੇ ਕਰ ਕੇ ਉਹਨਾਂ ਨੂੰ ਅੰਮ੍ਰਿਤ ਛਕਾ ਦਿੱਤਾ। ਜਿਨ੍ਹਾਂ ਦੀ ਮਾਰਕੀਟ ਵਿਚ ਕੀਮਤ ਹੀ ਹੈ ਨਹੀਂ ਸੀ। ਔਰ ਅੱਠਾਂ ਦਿਨਾਂ ਦੇ ਭੁੱਖੇ ਨੂੰ ਜੇ ਬਾਜਰੇ ਦੀ ਰੋਟੀ ਮਿਲ ਜਾਏ ਨਾ ਤਾਂ ਖਾਲਸਾ ਜੀ ਕਹਿੰਦਾ ਹੈ ਮੈਂ ਲਾਚੀ-ਦਾਣਾ ਛਕਿਆ ਹੈ। ਛੋਲਿਆਂ ਦੀ ਰੋਟੀ ਮਿਲ ਜਾਏ ਅਗਰ ਦਸਾਂ ਦਿਨਾਂ ਦੇ ਭੁੱਖੇ ਨੂੰ ਤੇ ਖਾਲਸਾ ਜੀ ਕਹਿਣਗੇ ਬਦਾਮ ਖਾਂਧੇ ਹਨ ਤੇ ਜੇ ਹੋਰ ਦਿਨਾਂ ਦਾ ਭੁੱਖਾ ਹੋਵੇ ਤੇ ਰੋਂਦਾ ਨਹੀਂ ਹੈ ਕਿ ਮੈਂ ਭੁੱਖਾਂ ਮਰ ਗਿਆ, ਮੇਰੇ ਕੋਲੋਂ ਤੁਰਿਆ ਨਹੀਂ ਜਾਂਦਾ ਤੇ ਜੇਕਰ ਕੋਈ ਦੂਸਰਾ ਹਾਲ-ਚਾਲ ਪੁੱਛ ਲਏ ਤੇ ਅੱਗੋਂ ਕਹੇਗਾ, ਸੱਤ ਦਿਨ ਹੋ ਗਏ ਨੇ ਤਾਂ ਵੀ ਫ਼ੌਜਾਂ ਕੜਾਕੇ ਵਿਚ ਨੇ। ਇਹ ਭੁੱਖ ਨੂੰ ਇਹ ਨਹੀਂ ਕਹਿੰਦਾ ਕਿ ਭੁੱਖਾ ਮਰ ਗਿਆ ਹਾਂ, ਬਲਕਿ ਕਹੇਗਾ ਫ਼ੌਜਾਂ ਕੜਾਕੇ ਵਿਚ ਨੇ।

ਇਕ ਵਾਰੀ ਇਕ ਨਿਹੰਗ ਨੇ ਭੰਗ ਪੀ ਲਈ। ਦਰਿਆ ਕੰਢੇ ਮੂੰਹ ਧੋਣ ਲੱਗਾ ਤੇ ਰੁੜ੍ਹ ਗਿਆ ਤੇ ਦੁਹਾਈ ਦੇਵੇ ਕਿ ਮੈਨੂੰ ਕੱਢ ਲਵੋ ਤੇ ਜਿਹੜਾ ਬਾਹਰ ਦੂਸਰਾ ਨਿਹੰਗ ਖਲੋਤਾ ਸੀ ਨਾ ਉਹ ਅੱਗੋਂ ਕਹਿਣ ਲੱਗਾ, ਰੋਂਦਾ ਕਿਉਂ ਹੈਂ, ਕੋਈ ਓਪਰੀ ਥਾਂ ਥੋੜਾ ਚਲਿਆਂ ਹੈਂ, ਗੁਰੂ ਗੋਬਿੰਦ ਸਿੰਘ ਸਾਹਿਬ ਕੋਲ ਹੀ ਚਲਿਆ ਹੈਂ, ਸਗੋਂ ਕਹਿੰਦਾ ਜੈਕਾਰੇ ਛੱਡ ਕੇ ਜਾ। ਇਹ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਹੈ, ਢਹਿੰਦੀਆਂ ਕਲਾਂ ਇਸ ਦੇ ਲਾਗੇ ਆਉਂਦੀਆਂ ਨਹੀਂ, ਕਿਉਂਕਿ ਗੁਰੂ ਗੋਬਿੰਦ ਸਿੰਘ ਦਾ ਸਿੱਖ ਜੁ ਹੈ। ਢਹਿੰਦੀਆਂ ਕਲਾਂ ਉਦੋਂ ਆਉਂਦੀਆਂ ਹਨ ਜਦੋਂ ਖ਼ੁਦਗਰਜ਼ੀ ਚਾਰ-ਚੁਫੇਰੇ ਘੇਰ ਲੈਂਦੀ ਹੈ, ਨਿਤਨੇਮ ਭੁੱਲ ਜਾਂਦਾ ਹੈ, ਕੁਕਰਮਾਂ ਵਿਚ ਪੈ ਜਾਂਦਾ

ਹੈ । ਮੇਰੇ ਸੱਚੇ ਸਾਹਿਬ ਇਕ ਹੋਕਾ ਦਿੰਦੇ ਨੇ ਕਿ ਉਹ ਕਿਹੜੇ ਨੇ ਭਾਗਾਂ ਵਾਲੇ ਜਿਨ੍ਹਾਂ ਦਾ ਅੱਗੋ ਮਿਲਾਪ ਹੋ ਜਾਊ :

***"ਜਿਨ ਮੇਰਾ ਸਾਹਿਬੁ ਵੀਸਰੈ***
***ਵਡੜੀ ਵੇਦਨ ਤਿਨਾਹ ॥"***

(ਪੰਨਾ ੫੯੫)

ਅਜੇ ਵੀ ਵੇਲਾ ਜੇ, ਸਿਮਰ ਲਵੋ ਸੱਚੇ ਸਾਹਿਬ ਨੂੰ ! ਸਿੱਖ ਪੁੱਛਦੇ ਨੇ, "ਮਹਾਰਾਜ ਜੀ ! ਕਿਹੋ ਜਿਹਾ ਸੱਚਾ ?" ਤੇ ਹਜ਼ੂਰ ਕਹਿੰਦੇ ਨੇ :

***"ਜਾ ਕੀ ਨਦਰਿ ਸਦਾ ਸੁਖੁ ਹੋਇ ॥***
***ਜਾ ਕੀ ਨਦਰਿ ਸਦਾ ਸੁਖੁ ਹੋਇ ॥"***

(ਪੰਨਾ ੫੯੫)

ਮੇਰਾ ਬਾਪੂ ਇਹ ਵੀ ਕਹਿੰਦਾ ਹੈ :

***"ਨਾਨਕ ਦੁਨੀਆ ਕੈਸੀ ਹੋਈ ॥"***

(ਪੰਨਾ ੧੪੧੦)

ਹੇ ਨਿਰੰਕਾਰੀ ! ਇਹ ਦੁਨੀਆਂ ਕਿਹੋ ਜਿਹੀ ਹੋ ਗਈ ਹੈ ? ਦੁਨੀਆਂ ਕਿਸ ਤਰ੍ਹਾਂ ਦੀ ਹੋ ਗਈ ਹੈ ?

***"ਸਾਲਕੁ ਮਿਤੁ ਨ ਰਹਿਓ ਕੋਈ ॥"***



(ਪੰਨਾ ੧੪੧੦)

ਸਾਲਕ ਦਾ ਅਰਥ ਹੈ 'ਸੰਤ' ਤੇ ਮਿੱਤ ਦਾ ਅਰਥ ਹੈ 'ਮਿੱਤਰ', ਭਾਵ ਮਿੱਤਰ ਸੰਤ ਕੋਈ ਨਹੀਂ ਰਹਿਆ ।

***"ਨਾਨਕ ਦੁਨੀਆ ਕੈਸੀ ਹੋਈ ॥***
***ਸਾਲਕੁ ਮਿਤੁ ਨ ਰਹਿਓ ਕੋਈ ॥"***

ਸੱਜਣ ਠੱਗ ਤਾਂ ਬੜੇ ਨੇ ਪਰ;

***"ਸਾਲਕੁ ਮਿਤੁ ਨ ਰਹਿਓ ਕੋਈ ॥"***

ਭੂਮੀਆ ਚੋਰ ਤਾਂ ਬੜੇ ਨੇ ਪਰ;

***"ਸਾਲਕੁ ਮਿਤੁ ਨ ਰਹਿਓ ਕੋਈ ॥"***

......

***"ਨਾਨਕ ਕਚੜਿਆ ਸਿਉ ਤੋੜਿ***
***ਢੂਢਿ ਸਜਣ ਸੰਤ ਪਕਿਆ ॥***

(ਪੰਨਾ ੧੧੦੨)

ਜਿਹੜਾ ਮਤਲਬੀ ਹੈ ਉਹ ਜੀਊਂਦਾ ਹੀ ਵਿੱਛੜ ਜਾਂਦਾ ਹੈ ਤੇ ਜਿਹੜਾ ਰੱਬ ਦਾ ਪਿਆਰਾ ਹੈ ਉਹ ਮਰਨ ਤੋਂ ਬਾਅਦ ਵੀ ਸਾਥ ਨਹੀਂ ਛੱਡਦਾ ।

***"ਭਾਈ ਬੰਧੀ ਹੇਤੁ ਚੁਕਾਇਆ ॥"***

ਭਾਵ, ਭਰਾਵਾਂ ਦੇ ਪਿਆਰ ਵਿਚ ਮਸਤ ਹੋ ਕੇ, ਰਿਸ਼ਤੇਦਾਰਾਂ ਦੇ ਪਿਆਰ ਵਿਚ ਮਸਤ ਹੋ ਕੇ ਜਿਹੜਾ ਵਾਹਿਗੁਰੂ ਦਾ ਹੇਤ, ਵਾਹਿਗੁਰੂ ਦਾ ਪਿਆਰ ਸੀ, ਉਹ ਮਨੁੱਖ ਨੇ ਭੁਲਾ ਹੀ ਦਿੱਤਾ :

*"ਨਾਨਕ ਦੁਨੀਆ ਕੈਸੀ ਹੋਈ ॥"*

*"ਦੁਨੀਆ ਕਾਰਣਿ ਦੀਨੁ ਗਵਾਇਆ ॥"*

ਇਸ ਤੋਂ ਭਾਵ ਹੈ ਕਿ ਦੁਨੀਆਂ ਵਾਸਤੇ ਪਦਾਰਥ ਜਮ੍ਹਾਂ ਕਰਨ ਵਾਸਤੇ ਦੀਨ ਧਰਮ ਸੀ ਜਿਹੜਾ ਉਹ ਛੱਡ ਹੀ ਦਿੱਤਾ।

*"ਨਾਨਕ ਦੁਨੀਆ ਕੈਸੀ ਹੋਈ ॥"*

*"ਹੈ ਹੈ ਕਰਿ ਕੈ ਓਹਿ ਕਰੇਨਿ ॥"*

ਜਦੋਂ ਘਰ ਵਿਚੋਂ ਕਿਸੇ ਜੀਅ ਦਾ ਅੰਨ-ਜਲ ਮੁੱਕ ਜਾਂਦਾ ਹੈ, ਅੱਖਾਂ ਮੀਟ ਜਾਂਦਾ ਹੈ ਤਾਂ ਬਾਕੀ ਪ੍ਰਵਾਰ ਦੇ ਹਾਇ-ਹਾਇ ਕਰਦੇ ਨੇ। ਆਪਣੀਆਂ ਗਲ੍ਹਾਂ 'ਤੇ ਆਪ ਹੀ ਚਪੇੜਾਂ ਮਾਰਦੇ ਨੇ। ਇਥੋਂ ਤੱਕ ਕਿ ਸਿਰ ਦੇ ਵਾਲ ਵੀ ਪੁੱਟ ਛੱਡਦੇ ਨੇ :

*"ਨਾਨਕ ਦੁਨੀਆ ਕੈਸੀ ਹੋਈ ॥"*

ਜਦੋਂ ਕਿਸੇ ਜੀਵ ਦਾ ਅੰਨ-ਜਲ ਮੁੱਕ ਜਾਏ, ਉਹ ਸਦਾ ਵਾਸਤੇ ਅੱਖੀਆਂ ਮੀਟ ਜਾਏ। ਉਸ ਵੇਲੇ ਜਿਹੜੇ ਗੁਰੂ ਕੇ ਸਿੱਖ ਭਾਣੇ ਨੂੰ ਮਿੱਠਾ ਕਰਕੇ ਮੰਨਦੇ ਨੇ, ਵਾਹਿਗੁਰੂ ਦਾ ਨਾਮ ਜਪਦੇ ਨੇ, ਸ਼ਾਂਤੀ ਕਰਦੇ ਨੇ, ਸਬਰ-ਸਿਦਕ ਵਿਚ ਰਹਿੰਦੇ ਨੇ :

*"ਨਾਨਕ ਤਿਨ ਬਲਿਹਾਰੈ ਜਾਇ ॥*
*ਤਿਨ ਬਲਿਹਾਰੈ ਜਾਇ ॥"*

ਜਿਤਨੇ ਗੁਰੂ ਕੇ ਸਿੱਖ ਹੋ ਭਈ ! ਮਸਤੀ ਵਿਚ ਆ ਕੇ ਪੜ੍ਹਿਆ ਕਰੋ ਗੁਰੂ ਦੀ ਬਾਣੀ। ਪਤਾ ਨਹੀਂ ਕਿਹੜੇ ਵੇਲੇ ਸਵਾਸ ਲੇਖੇ ਲੱਗ ਜਾਣਾ ਹੈ। ਸਾਹਿਬ ਸੱਚਾ ਪਾਤਸ਼ਾਹ ਅੰਮ੍ਰਿਤਮਈ ਬਾਣੀ ਰਾਹੀਂ ਉਪਦੇਸ਼ ਕਰ ਰਹੇ ਨੇ :

*"ਘਟ ਤੇ ਉਚਰਉ*
*ਆਤਮ ਕਉ ਸਮਝਾਵਉ ॥"* *(ਪੰਨਾ ੬੯੩)*

ਜਿਸ ਵੇਲੇ ਸਾਹਿਬ ਸੱਚੇ ਪਾਤਸ਼ਾਹ 'ਸ੍ਰੀ ਗੁਰੂ ਅਰਜਨ ਦੇਵ ਜੀ' ਗੁਰਗੱਦੀ ਉੱਤੇ ਸਨ ਉਦੋਂ ਇਕ ਸੰਤ ਹੋਇਆ ਹੈ। ਉਸ ਦਾ ਨਾਂ ਸੀ 'ਬਾਵਾ ਬ੍ਰਹਮ ਦਾਸ ਬੈਰਾਗੀ' ਤੇ ਜਦੋਂ ਇਕ ਪਿੰਡੋਂ ਦੂਜੇ ਪਿੰਡ ਜਾਣਾ ਹੋਵੇ ਨਾ ਬ੍ਰਹਮ ਦਾਸ ਬੈਰਾਗੀ ਨੇ ਤੇ ਮਾਈਆਂ ਉਸ ਦੇ ਰਾਹ ਵਿਚ ਚਟਾਈਆਂ, ਖੇਸ, ਚਾਦਰਾਂ ਵਿਛਾ ਦਿੰਦੀਆਂ ਸਨ, ਤਾਂਕਿ ਭਾਵੇਂ ਬ੍ਰਹਮ ਦਾਸ ਦੇ ਪੈਰਾਂ ਨੂੰ ਮਿੱਟੀ ਨਾ ਲੱਗ ਜਾਵੇ। ਰਾਜੇ ਮਹਾਰਾਜੇ ਵੀ ਉਸ ਨੂੰ ਮੱਥਾ ਟੇਕਦੇ ਸਨ। ਉਹ ਇਕ ਵੇਰਾਂ ਦੇਸ਼ ਦੀ ਯਾਤਰਾ ਵਾਸਤੇ ਨਿਕਲਿਆ ਤੇ ਯਾਤਰਾ ਕਰਦੇ ਕਰਦੇ ਜਗਨਨਾਥ ਪੁਰੀ ਚਲਾ ਗਿਆ, ਜਿਥੇ "ਬਾਬਾ

ਨਾਨਕ" ਵੀ ਗਿਆ ਸੀ। ਜਿਥੇ ਪਾਤਸ਼ਾਹ ਨੇ ਆਰਤੀ ਉਚਾਰਣ ਕੀਤੀ ਸੀ:

*"ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ*
*ਤਾਰਿਕਾ ਮੰਡਲ ਜਨਕ ਮੋਤੀ ॥"*

ਹਜ਼ੂਰ ਕਹਿੰਦੇ ਨੇ ਅਸਮਾਨ ਦੇ ਥਾਲ ਵਿਚ ਤਾਰਿਆਂ ਦਾ ਮੰਡਲ ਜਿਹੜਾ ਹੈ, ਇਸ ਵਿਚ ਮੋਤੀ ਜੜੇ ਹੋਏ ਨੇ :

*"ਧੂਪੁ ਮਲਆਨਲੋ ਪਵਣੁ ਚਵਰੋ ਕਰੇ......॥"*

ਜਿਤਨੇ ਖੁਸ਼ਬੂਦਾਰ ਦਰੱਖਤ ਨੇ ਚੰਦਨ ਦੇ, ਗੁਲਾਬ ਦੇ, ਕਿਸ਼ਨਾਰ ਦੇ, ਇਹ ਸਾਰੇ ਧੂਪ ਧੁਖ ਰਿਹਾ ਹੈ ਵੱਡੇ ਠਾਕੁਰ ਦਾ। ਉਸ ਦੇ ਹਜ਼ਾਰਾਂ ਹੀ ਚਰਨ ਨੇ ਸਰਗੁਣ ਰੂਪ ਵਿਚ ਇਕ ਵੀ ਚਰਨ ਨਹੀਂ ਨਿਰਗੁਣ ਰੂਪ ਵਿਚ। ਜਿਹੜਾ ਵੱਡਾ ਠਾਕੁਰ ਹੈ ਉਸ ਵਾਸਤੇ ਹੋਕਾ ਦਿੱਤਾ ਗਿਆ ਹੈ :

*"ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥*
*ਸਭ ਮਹਿ*
*ਚਾਨਣੁ ਹੋਇ ॥ ਤਿਸ ਕੈ ਚਾਨਣਿ......"*

ਉਥੇ ਚਲਾ ਗਿਆ ਬਾਵਾ ਬ੍ਰਹਮ ਦਾਸ ਜਗਨਨਾਥ ਪੁਰੀ, ਦਰਸ਼ਨ ਦੀਦਾਰ ਕੀਤੇ, ਮੁੜ ਕੇ ਪਰਤਿਆ ਸਫਰ ਕਰਦਾ 'ਸ੍ਰੀ ਅੰਮ੍ਰਿਤਸਰ ਸਾਹਿਬ' ਆ ਗਿਆ। ਜਿਥੇ ਬੈਠ ਕੇ 'ਸ੍ਰੀ ਗੁਰੂ ਅਰਜਨ ਦੇਵ ਜੀ' ਮਹਾਰਾਜ ਨੇ 'ਸ੍ਰੀ ਗੁਰੂ ਗ੍ਰੰਥ' ਸਾਹਿਬ ਜੀ ਸੰਪਾਦਨ ਕੀਤੇ ਹਨ ਨਾ। ਇਥੇ ਆ ਕੇ ਡੇਰਾ ਲਾਇਆ। ਰਮਣੀਕ ਅਸਥਾਨ ਸੀ, ਸ਼ਹਿਰੋਂ ਜ਼ਰਾ-ਕੁ ਬਾਹਰ ਸੀ, ਪਰ ਉਂਵ ਬੜਾ ਸੁਹਾਵਣਾ ਸੀ। ਅੰਮ੍ਰਿਤਸਰ ਦੀਆਂ ਸੰਗਤਾਂ ਨੂੰ ਜਦੋਂ ਪਤਾ ਲੱਗਾ ਕਿ ਕੋਈ ਸੰਤ ਆਇਆ ਹੈ, ਖੱਟ ਸ਼ਾਸਤਰੀ 'ਪੰਡਤ ਬਾਵਾ ਬ੍ਰਹਮ ਦਾਸ ਬੈਰਾਗੀ' ਹੈ, ਜਿਸ ਨੂੰ ਰਾਜੇ-ਮਹਾਰਾਜੇ ਵੀ ਮੱਥਾ ਟੇਕਦੇ ਨੇ ਤੇ ਸੰਗਤਾਂ ਟੁੱਟ ਕੇ ਪੈ ਗਈਆਂ ਅੰਮ੍ਰਿਤਸਰ ਦੀਆਂ। ਔਰ ਉਥੇ ਬਾਵਾ ਜੀ ਨੇ ਰਾਤ ਨੂੰ ਜਦੋਂ ਕਥਾ ਕੀਤੀ ਤਾਂ ਅਸ਼-ਅਸ਼ ਕਰਨ ਲੱਗ ਪਈਆਂ ਸੰਗਤਾਂ। ਤੇ ਇਕ ਦਿਨ ਬਾਵਾ ਬ੍ਰਹਮ ਦਾਸ ਦੇ ਚੇਲਿਆਂ ਨੇ ਆਖਿਆ, ਬਾਵਾ ਜੀ ! ਕੰਨਾਂ ਨੂੰ ਸਰੋਤ ਪਈ ਹੈ ਕਿ ਇਥੇ 'ਸ੍ਰੀ ਗੁਰੂ ਅਰਜਨ ਸਾਹਿਬ ਜੀ' ਰਹਿੰਦੇ ਨੇ। ਇਸ ਵੇਲੇ ਦੇ ਅਵਤਾਰ ਨੇ, ਲੋਕਾਂ ਦੇ ਡੁੱਬੇ ਹੋਏ ਬੇੜੇ ਤਾਰਨ ਵਾਲੇ ਨੇ। ਘੁਮੰਡੀ ਬਾਵਾ ਬ੍ਰਹਮ ਦਾਸ ਕਹਿਣ ਲੱਗਾ, ਓਇ ! ਅਸੀਂ ਬੈਰਾਗੀ, ਅਸੀਂ ਤਿਆਗੀ, ਅਸੀਂ ਉਦਾਸੀ ਜੰਗਲਾਂ ਵਿਚ ਰਹਿਣ ਵਾਲੇ ਤੇ ਉਹ ਨਿੱਕਾ ਜਿਹਾ ਉਮਰ ਦਾ ਮਾਲਿਕ ਅਰਜਨ ਸਾਹਿਬ ਤੇ ਮੇਰੀ ਉਮਰ ਉਸ ਨਾਲੋਂ ਵੱਡੀ। ਉਹ ਗ੍ਰਹਿਸਥੀ, ਮੈਂ ਗ੍ਰਹਿਸਥ ਤੋਂ ਨਿਰਲੇਪ। ਔਰ ਅਗਰ ਅਰਜਨ ਸਾਹਿਬ ਦਾ ਮਨ ਕਰੇ ਸਾਡੇ ਦਰਸ਼ਨਾਂ ਨੂੰ ਤਾਂ ਵੀਹ ਵਾਰੀ ਆਉਣ, ਪਰ ਖ਼ਬਰਦਾਰ ਜੇ ਤੁਸੀਂ ਉਥੇ ਗਏ ਤਾਂ, ਨਹੀਂ ਤੇ ਮੈਂ ਸਰਾਪ ਦੇ ਦੇਵਾਂਗਾ। ਮਰਿਆਦਾ ਤੋੜਨ ਲੱਗੇ ਹੋ। ਰਾਜੇ-ਮਹਾਰਾਜੇ ਸਾਨੂੰ ਮੱਥਾ ਟੇਕਦੇ ਨੇ ਤੇ ਤੁਸੀਂ ਗ੍ਰਹਿਸਥੀ ਗੁਰੂ ਦੇ ਦਰਸ਼ਨ ਨੂੰ ਜਾਂਦੇ ਹੋ। ਉਹ ਚੇਲੇ ਹੋਰ ਬੋਲ ਪਏ

ਕਿ ਬਾਵਾ ਜੀ ਜੀਅ ਬੜਾ ਕਰਦਾ ਹੈ ਦਰਸ਼ਨਾਂ ਨੂੰ। ਬਾਵੇ ਬ੍ਰਹਮ ਦਾਸ ਨੇ ਫਿਰ ਇਨਕਾਰ ਕਰ ਦਿੱਤਾ। ਸੌ ਕੁ ਦੇ ਲਾਗੇ ਚੇਲਿਆਂ ਦੀ ਟੋਲੀ ਰਹਿੰਦੀ ਸੀ ਬਾਵਾ ਬ੍ਰਹਮ ਦਾਸ ਦੇ ਨਾਲ, ਪਰ ਉਹਨਾਂ ਵਿਚੋਂ ੧੦-੧੫ ਚੇਲੇ ਉਠ ਪਏ ਕਿ ਅਸੀਂ ਦਰਸ਼ਨ ਕਰਨੇ ਨੇ। ਮਾਨ ਸਿੰਘ ਜੀ ਝੌਰ ਕਹਿੰਦੇ ਜਿਸ ਵੇਲੇ ਇਤਿਹਾਸ ਵਿਚੋਂ ਮੈਂ ਇਹ ਕਥਾ ਪੜ੍ਹਦਾ ਹਾਂ ਨਾ ਤੇ ਮੈਨੂੰ ਅਨੁਭਵ ਹੁੰਦਾ ਹੈ ਕਿ ਉਸ ਵੇਲੇ ਚੇਲਿਆਂ ਦੀ ਅਵਸਥਾ ਇਹੋ ਜਿਹੀ ਸੀ :

*"ਗੁਰਾਂ ਦੇ ਦਰਸ਼ਨ ਤਾਈਂ*
*ਮੇਰਾ ਮਨੁ ਲੋਚਦਾ ॥"*

ਚੇਲਿਆਂ ਨੇ ਆਖਿਆ ਸਾਡੇ ਵਾਸਤੇ ਭਾਵੇਂ ਜਿੰਨੀਆਂ ਮਰਜ਼ੀ ਸ਼ਰਤਾਂ ਰੱਖ ਦਿਓ, ਪਰ ਸਾਨੂੰ ਦਰਸ਼ਨ ਕਰਨ ਜਾਣ ਦਿਓ। ਜਿਸ ਵੇਲੇ ਆਏ ਦਰਸ਼ਨ ਕਰਨ, ਤਾਂ ਉਹਨਾਂ ਦੇ ਕਪੜੇ ਚਿੱਟੇ ਤੇ ਬੈਰਾਗੀ ਕੱਚੀ ਰਸੋਈ ਕਰਨ। ਭਾਵ, ਆਪਣੀ ਹੱਥੀਂ ਹਰ ਕੰਮ ਕਰਨਾ। ਜਿਸ ਵੇਲੇ ਪ੍ਰਕਰਮਾ ਵਿਚ ਚਰਨ ਪਾਇਆ ਨਾ, ਖੱਬੇ ਪਾਸੇ ਨੂੰ ਤੁਰੇ ਤੇ ਗੁਰੂ ਕਾ ਇਕ ਸਿੱਖ ਜਿਸ ਨੇ ਹਰਿਮੰਦਰ ਸਾਹਿਬ ਵੱਲ ਕੀਤਾ ਹੋਇਆ ਆਪਣਾ ਮੂੰਹ, ਮਸਤੀ ਦੇ ਆਲਮ ਵਿਚ ਰੰਗਿਆ ਹੋਇਆ ਤੇ ਇਸ ਤਰ੍ਹਾਂ ਮਸਤੀ ਵਿਚ ਆ ਕੇ ਕਹਿ ਰਿਹਾ ਸੀ:



*"ਜਲ ਕੀ ਪਿਆਸ ਨ ਜਾਇ ॥*
*ਮਾਧਉ ਜਲ ਕੀ ਪਿਆਸ ਨ ਜਾਇ ॥"*

ਮਾਨ ਸਿੰਘ ਜੀ ਝੌਰ ਕਹਿੰਦੇ, ਮੈਂ ਕਈ ਗਿਆਨੀਆਂ ਦੇ ਅਰਥ ਪੜ੍ਹੇ ਨੇ ਕਿ ਵਾਹਿਗੁਰੂ ਤੂੰ ਦਰੱਖਤ ਹੈਂ ਤੇ ਮੈਂ ਤੇਰੇ ਉਤੇ ਬੈਠਣ ਵਾਲਾ ਪੰਛੀ ਹਾਂ ਪਰ ਇੰਨੇ ਮੰਦੇ ਭਾਗਾਂ ਵਾਲਾ ਹਾਂ ਕਿ ਤੇਰੇ ਉਤੇ ਬੈਠ ਕੇ ਵੀ ਤੇਰੇ ਦਰਸ਼ਨ ਨਹੀਂ ਹੋਏ। ਬਾਵੇ ਬ੍ਰਹਮ ਦਾਸ ਦੇ ਚੇਲੇ ਪ੍ਰਕਰਮਾ ਕਰਕੇ 'ਸ੍ਰੀ ਹਰਿਮੰਦਰ ਸਾਹਿਬ' ਪਹੁੰਚ ਗਏ ਤੇ ਅਰਜਨ ਸਾਹਿਬ ਦੇ ਜਦੋਂ ਦਰਸ਼ਨ ਕੀਤੇ ਤਾਂ ਰੰਗ ਲੱਗ ਗਏ ਰੰਗ। ਤ੍ਰਿਪਤ ਹੋ ਗਏ ਤੇ ਗੁਰੂ ਦੇ ਦਰਸ਼ਨਾਂ ਨੇ ਉਹਨਾਂ ਨੂੰ ਮੋਹ ਲਿਆ। ਤਾਂ ਜਦੋਂ ਉਹ ਚੇਲੇ ਉਠਣ ਲੱਗੇ ਤਾਂ ਗੁਰੂ ਅਰਜਨ ਸਾਹਿਬ ਨੇ ਕਹਿ ਦਿੱਤਾ ਬੈਰਾਗੀਓ ਥੋੜ੍ਹੀ ਦੇਰ ਹੋਰ ਬੈਠ ਜਾਓ, ਤਾਂ ਉਹ ਹੈਰਾਨ ਹੋ ਗਏ ਕਿ ਸਾਡੇ ਤੇ ਕਪੜੇ ਚਿੱਟੇ ਨੇ ਤੇ ਇਸ ਨੂੰ ਕਿਵੇਂ ਪਤਾ ਚਲ ਗਿਆ ਕਿ ਅਸੀਂ ਬੈਰਾਗੀ ਹਾਂ। ਇਹ ਤਾਂ ਕੋਈ ਅੰਤਰਯਾਮੀ ਜਾਪਦਾ ਹੈ। ਤੇ ਮਨ ਉਹਨਾਂ ਦਾ ਦੂਜੇ ਪਾਸੇ ਨੂੰ ਦੌੜ ਪਿਆ। ਕਹਿਣ ਲੱਗੇ, ਅਸੀਂ ਮਾੜੇ ਮੋਟੇ ਆਦਮੀ ਦੇ ਚੇਲੇ ਤਾਂ ਨਹੀਂ, ਬਾਵੇ ਬ੍ਰਹਮ ਦਾਸ ਦੇ ਚੇਲੇ ਹਾਂ। ਕਿਸੇ ਆਦਮੀ ਨੇ ਆ ਕੇ ਦੱਸ ਦਿੱਤਾ ਹੋਵੇਗਾ ਕਿ ਬੈਰਾਗੀ ਆਏ ਨੇ ! ਜਿਸ ਵੇਲੇ ਇਹ ਸੰਕਲਪ ਹੋਇਆ ਸਾਧਾਂ ਦੇ ਅੰਦਰ ਤਾਂ ਹਜ਼ੂਰ ਫਿਰ ਬੋਲੇ ਦੋ ਕੁ-ਮਿੰਟ ਹੋਰ ਬੈਠ ਜਾਓ, ਤਾਂ ਚੇਲੇ ਕਹਿਣ ਲੱਗੇ ਬੈਠ ਤਾਂ ਜਾਂਦੇ, ਪਰ ਬ੍ਰਹਮ ਦਾਸ ਕਹਿੰਦਾ ਸੀ ਬਹੁਤਾ ਚਿਰ ਨਾ ਬੈਠਿਓ। ਇਸ ਕਰਕੇ ਸਾਨੂੰ ਆਗਿਆ ਦਿਓ। ਹਜ਼ੂਰ ਫਿਰ ਕਹਿੰਦੇ ਜੇ ਬੈਠ

ਜਾਂਦੇ ਤੇ ਚੰਗਾ ਹੀ ਹੁੰਦਾ। ਪਰ ਉਹ ਮੰਨੇ ਨਹੀਂ, ਚਲੇ ਗਏ। ਪਰ ਰਸਤੇ ਵਿਚ ਮੁਗਲ ਸਿਪਾਹੀਆਂ ਨੇ ਉਹਨਾਂ ਨੂੰ ਫੜ ਲਿਆ ਤਾਂ ਇਹ ਖ਼ਬਰ ਗੁਰੂ ਅਰਜਨ ਸਾਹਿਬ ਕੋਲ ਪਹੁੰਚੀ ਤਾਂ ਉਹਨਾਂ ਨੇ ਰੁੱਕਾ ਲਿਖ ਕੇ ਭੇਜਿਆ ਤਾਂ ਬਾਵੇ ਬ੍ਰਹਮ ਦਾਸ ਦੇ ਚੇਲੇ ਛੱਡ ਦਿੱਤੇ ਗਏ। ਜਦੋਂ ਚੇਲੇ ਬਾਵੇ ਬ੍ਰਹਮ ਦਾਸ ਕੋਲ ਪਹੁੰਚੇ ਤਾਂ ਬਾਵਾ ਬ੍ਰਹਮ ਦਾਸ ਕਹਿਣ ਲੱਗਾ, ਤੁਸੀਂ ਕਿਵੇਂ ਰਿਹਾ ਹੋ ਗਏ ? ਤਾਂ ਚੇਲਿਆਂ ਸਿਰ ਨੀਵਾਂ ਕਰ ਕੇ ਆਖਿਆ ਬ੍ਰਹਮ ਦਾਸਾ, ਇਹ ਧੰਨ ਗੁਰੂ ਅਰਜਨ ਸਾਹਿਬ ਦੀ ਕ੍ਰਿਪਾ ਹੈ। ਇਹ ਪੂਰੇ ਗੁਰੂ ਦੀ ਰਹਿਮਤ ਹੈ। ਔਰ ਸਾਨੂੰ ਯਕੀਨ ਹੋ ਗਿਆ ਕਿ ਜਮਾਂ ਦੇ ਪੰਜੇ ਵਿਚੋਂ ਸਾਨੂੰ ਇਹ ਗੁਰੂ ਛੁਡਾ ਲਵੇਗਾ। ਇਹ ਹੈ ਪੂਰਾ ਗੁਰੂ, ਇਹ ਹੈ ਪੂਰੇ ਗੁਰੂ ਦੀ ਨਿਰਵੈਰਤਾ। ਅਸੀਂ ਕਿਉਂ ਨਾ ਆਪਣੇ ਗੁਰੂ ਤੇ ਮਾਣ ਕਰੀਏ। ਸਾਡਾ ਗੁਰੂ ਕਦੇ ਵੀ ਕਿਸੇ ਨੂੰ ਦੁੱਖੀ ਹੋਇਆ ਨਹੀਂ ਵੇਖ ਸਕਦਾ। ਉਹ ਹਰ ਕਿਸੇ ਨੂੰ ਬਖ਼ਸ਼ ਦਿੰਦਾ ਹੈ। ਸੋ ਸਾਨੂੰ ਸਾਰਿਆਂ ਨੂੰ, ਇਥੋਂ ਤੱਕ ਕਿ ਬਾਵੇ ਬ੍ਰਹਮ ਦਾਸ ਨੇ ਵੀ ਆਪਣਾ ਹੰਕਾਰ ਛੱਡ ਦਿੱਤਾ ਸੀ ਗੁਰੂ ਦੇ ਅੱਗੇ। ਤਾਂ ਫਿਰ ਅਸੀਂ ਕਿਉਂ ਨਹੀਂ 'ਹਉਮੈਂ' ਦਾ ਰੋਗ ਛੱਡ ਸਕਦੇ। ਜੇ ਅਸੀਂ ਇਸ ਰੋਗ ਨੂੰ ਆਪਣੇ ਤੋਂ ਦੂਰ ਕਰਾਂਗੇ ਤਾਂ ਗੁਰੂ ਆਪਣੇ ਆਪ ਹੀ ਸਾਡੇ ਨੇੜੇ ਹੋ ਜਾਵੇਗਾ।





# ਗੁਰਮਤੀਆ ਮਾਂ

ਗੁਰੂ ਕੀ ਪਰਮ ਸਤਿਕਾਰ ਯੋਗ ਸਾਧ-ਸੰਗਤਿ ਜੀ ! ਗੁਰੂ ਕੇ ਖਾਸ ਰੂਪ ਖਾਲਸਾ ਮਾਈ, ਭਾਈ, ਬਿਰਧ ਜੋ ਜੋ ਵੀ ਸਮੇਂ ਦੀ ਕੀਮਤ ਨੂੰ ਜਾਣਦੇ ਹੋਏ ਇਥੇ ਪਹੁੰਚੇ ਹੋ, ਆਓ ! ਅੱਜ ਆਪਾਂ ਜਾਣੀਏ ਕਿ ਗੁਰੂ ਕੇ ਦਰਸ਼ਨ ਕਦੋਂ ਤੇ ਕਿਵੇਂ ਹੋ ਸਕਦੇ ਨੇ ?

ਇਕ ਔਰਤ ਸੀ, ਉਸ ਦੇ ਘਰ ਕਾਕੇ ਨੇ ਜਨਮ ਲਿਆ। ਔਰ ਸੱਸ ਸੌਹਰੇ ਤੋਂ ਚੋਰੀ ਕਾਕੇ ਦੇ ਕੰਨਾਂ ਵਿੱਚ 'ਗੁਰਮਤੀਏ ਮਾਂ' ਨੇ ਪੰਜ ਵੇਰਾਂ 'ਵਾਹਿਗੁਰੂ ਵਾਹਿਗੁਰੂ' ਸ਼ਬਦ ਪਾਇਆ ਤੇ ਅਰਦਾਸ ਕੀਤੀ, ਬਾਪੂ ਨਾਨਕ, ਗੁਰੂ ਅਰਜਨ ! ਮੇਰਾ ਸਪੁੱਤਰ ਪੁੱਤਰ ਹੋਵੇ, ਖਾਨਦਾਨ ਤੇ ਦੇਸ਼ ਵਾਸਤੇ ਵਫ਼ਾਦਾਰ ਪੁੱਤਰ ਹੋਵੇ। ਪੁੱਤਰ ਜਵਾਨ ਹੁੰਦਾ ਗਿਆ। ਗੱਲਾਂ ਕਰਨ ਲੱਗ ਪਿਆ, ਸੱਤਾਂ ਕੁ ਵਰ੍ਹਿਆਂ ਦਾ ਹੋ ਕੇ ਤੇ ਇਕ ਦਿਨ ਕਾਕੇ ਨੇ ਮਾਂ ਨੂੰ ਪੁਛਿਆ, "ਮਾਂ ! ਮੈਂ ਕਈ ਵੇਰਾਂ ਤੈਨੂੰ ਵੇਖਿਆ ਹੈ ਕਿ ਤੂੰ ਸਵੇਰੇ ਕੁਝ ਬੋਲਦੀ ਹੈਂ ਪਰ ਮੇਰੀ ਸਮਝ ਵਿਚ ਨਹੀਂ ਆਉਂਦਾ ਮਾਂ, ਤੂੰ ਕੀ ਬੋਲਦੀ ਹੈਂ ?" ਤੇ ਮਾਂ ਨੇ ਸਹਿਜੇ ਨਾਲ ਆਖਿਆ, ਪੁੱਤਰ। ਇਸ ਟੱਬਰ ਵਿਚ ਬੋਲਣ ਨਹੀਂ ਦਿੰਦੇ, ਇਸ ਘਰ ਵਿਚ ਬੋਲਣ ਨਹੀਂ ਦਿੰਦੇ। ਵੈਸੇ ਮੈਂ ਬਾਬੇ ਨਾਨਕ ਦੀ ਬਾਣੀ ਪੜ੍ਹਦੀ ਹਾਂ। ਬੱਚੂ ! ਮੈਂ 'ਜਪੁ ਸਾਹਿਬ' ਦਾ ਪਾਠ ਕਰਦੀ ਹਾਂ। ਬੱਚੂ ! ਮੈਂ 'ਆਸਾ ਦੀ ਵਾਰ' ਦੀ ਨਿਤਨੇਮਨ ਹਾਂ। ਮੈਨੂੰ 'ਰਹਿਰਾਸਿ' ਦਾ ਪਾਠ ਵੀ ਆਉਂਦਾ ਮੇਰੇ ਬੱਚਿਆ। ਫਿਰ ਕਾਕਾ ਕਹਿੰਦਾ ਹੈ ਕਿ ਮਾਂ ਤੂੰ ਕਈ ਵੇਰਾਂ ਗਲ ਵਿਚ ਪੱਲਾ ਪਾ ਕੇ ਖਲੋ ਜਾਨੀ ਹੈਂ, ਤਾਂ ਮਾਂ ਨੇ ਕਿਹਾ ਹਾਂ, ਅੱਜ-ਕਲ੍ਹ ਬਾਬੇ ਨਾਨਕ ਨੇ ਰੂਪ ਵਟਾਇਆ ਹੋਇਆ ਹੈ। ਹੱਥ ਵਿਚ ਦੋ ਤਲਵਾਰਾਂ ਫੜੀਆਂ ਹੋਈਆਂ ਨੇ, ਖੀਵੇ ਜਿਹੇ ਨੈਣ ਹੈਣ ਉਸ ਦੇ, ਚੌੜਾ ਜਿਹਾ ਮਸਤਕ ਹੈ ਉਸ ਦਾ। ਦਰਦਾਂ ਦਾ ਭਰਿਆ ਹੋਇਆ ਦਿਲ ਹੈ ਉਸ ਦੀ ਛਾਤੀ ਵਿਚ। ਦੀਨ ਦੁਨੀਆਂ ਦਾ ਉਹ ਰਾਖਾ ਹੈ। ਔਰ ਮੈਂ ਉਸ ਅੱਗੇ ਅਰਦਾਸ ਕਰਦੀ ਹਾਂ, ਮੈਂ ਉਸ ਅੱਗੇ ਜੋਦੜੀ ਕਰਦੀ ਹਾਂ। ਫਿਰ ਕਾਕਾ ਪੁੱਛਦਾ ਹੈ ਕਿ ਮਾਂ ! ਇੰਨੀ ਦੂਰੋਂ ਉਹ ਤੇਰੀ ਅਰਦਾਸ ਸੁਣ ਲੈਂਦਾ ਹੈ ? ਮਾਂ ਕਹਿੰਦੀ ਹਾਂ ਪੁੱਤ ! ਉਹ ਨਿਕਟਵਾਸੀ ਹੈ ਤੇ ਉਹ ਨੇੜੇ ਹੋ ਕੇ ਸੁਣਦਾ ਹੈ। ਜੇ ਕੋਈ ਅਰਦਾਸ ਕਰੇ ਤਾਂ ਉਹ ਸੁਣ ਲੈਂਦਾ ਹੈ। ਕਬੂਲ ਤੇ ਅਰਦਾਸ ਹੋ ਜਾਵੇ, ਪਰ ਜੇ ਕਿਸੇ ਨੂੰ ਅਰਦਾਸ ਕਰਨੀ ਆ ਜਾਵੇ ਤਾਂ।

*"ਖੁਦਾ ਕਬੂਲ ਫ਼ੁਰਮਾਤਾ ਹੈ,*
*ਦੁਆ ਜਬ ਦਿਲ ਸੇ ਹੋਤੀ ਹੈ ।*
*ਮੁਸ਼ਕਿਲ ਤੋ ਯਹ ਹੈ,*
*ਬੜੀ ਮੁਸ਼ਕਿਲ ਸੇ ਹੋਤੀ ਹੈ ।"*

ਭਾਵ, ਜੇ ਕਿਸੇ ਨੂੰ ਅਰਦਾਸ ਕਰਨੀ ਆ ਜਾਵੇ ਤਾਂ ਕਬੂਲ ਹੋ ਜਾਂਦੀ ਹੈ। ਕਾਕੇ ਨੇ ਫਿਰ ਪੁੱਛਿਆ, ਕਿ ਮਾਂ । ਜੇਕਰ ਮੈਂ ਵਾਹਿਗੁਰੂ, ਵਾਹਿਗੁਰੂ ਕਰਾਂ ਤਾਂ ਉਹ ਮੇਰੇ ਕੋਲ ਆਵੇਗਾ ? ਅੱਗੋਂ ਮਾਂ ਨੇ ਕਿਹਾ, "ਹਾਂ । ਪੁੱਤ, ਆਵੇਗਾ ।" ਫਿਰ ਕਾਕੇ ਨੇ ਪੁੱਛਿਆ ਕਿ ਮਾਂ ! ਜਦੋਂ ਉਹ ਆ ਜਾਵੇ ਤਾਂ ਉਸ ਨੂੰ ਕੁਝ ਦੇਈਦਾ ਹੈ ! ਮਾਂ ਉਸ ਦੀ ਕਿਸ ਤਰ੍ਹਾਂ ਪੂਜਾ ਕਰੀਦੀ ਹੈ ? ਤੇ ਮਾਂ ਨੇ ਉਸੇ ਵੇਲੇ ਲੈ ਕੇ ਥੋੜਾ ਜਿਹਾ ਗੁੜ, ਉਸ ਦੇ ਪੱਲੇ ਨਾਲ ਬੰਨ੍ਹ ਦਿੱਤਾ ਤੇ ਕਿਹਾ, ਪੁੱਤਰਾ ਤੇਰੀ ਲੰਬੀ ਉਮਰ ਹੋਵੇ, ਤੇਰੀ ਅਰਦਾਸ ਕਬੂਲ ਹੋਵੇ । ਔਰ ਜਿਸ ਦਿਨ ਉਹ ਆਵੇਗਾ ਨਾ, ਆਹ ਗੁੜ ਉਸ ਦੇ ਅੱਗੇ ਰੱਖ ਦੇਈਂ, ਉਹ ਤੇਰੀ ਭੇਟ ਕਬੂਲ ਕਰ ਲਏਗਾ।

ਦਿਨ ਬੀਤਦੇ ਗਏ, ਕਾਕਾ ਜਵਾਨ ਹੁੰਦਾ ਗਿਆ । ਇਕ ਦਿਨ ਇਹ ਪਾਣੀ ਲਾਉਣ ਗਿਆ ਆਪਣੀ ਫਸਲ ਨੂੰ, ਤੇ ਜੁੜ ਗਈ ਸੁਰਤ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਸ਼ਾਹ ਦੇ ਚਰਨਾਂ ਨਾਲ। ਇਸ ਵਾਸਤੇ ਭਾਈ ਗੁਰਦਾਸ ਨੇ ਆਪਣੀ ਬਾਣੀ ਵਿਚ ਲਿਖਿਆ ਹੈ ਨਾ :



*"ਪੀਰੁ ਬੈਠਾ ਗੁਰੁ ਭਾਰੀ ।*
*ਛਠਮੁ ਪੀਰੁ ਬੈਠਾ ਗੁਰੁ ਭਾਰੀ ।"*
*"ਪੰਜਿ ਪਿਆਲੇ ਪੰਜਿ ਪੀਰ,*
*ਛਠਮੁ ਪੀਰੁ ਬੈਠਾ ਗੁਰੁ ਭਾਰੀ ।*
*ਅਰਜਨੁ ਕਾਇਆ ਪਲਟਿ ਕੈ*
*ਮੂਰਤਿ ਹਰਿਗੋਬਿੰਦ ਸਵਾਰੀ ।"*

ਭਾਵ, ਜੁੜ ਗਈ ਉਸ ਦੇ ਨਾਲ ਸੁਰਤ ਤੇ ਭੁੱਲ ਗਿਆ ਬਾਕੀ ਸਭ ਕੁਝ। ਇਕ ਜਗ੍ਹਾ 'ਤੇ ਸਿਰ ਰੱਖ ਕੇ ਲੰਮਾ ਪੈ ਗਿਆ ਤੇ ਸੋਚਦਾ ਰਿਹਾ ਕਿ ਮਾਂ ਜੀ ਨੇ ਕਿਹਾ ਸੀ ਕਿ ਜੇ ਅਰਦਾਸ ਕਰੀਏ ਤਾਂ ਕਬੂਲ ਹੋ ਜਾਂਦੀ ਹੈ । ਮੇਰੀ ਕਾਕੀਓ, ਬੱਚੀਓ ! ਇਹ ਮਾਂ ਹੈ ਜਿਸ ਨੇ ਆਪਣੀ ਗੋਦ ਵਿੱਚ ਪਾ ਕੇ ਆਪਣੇ ਬੱਚੇ ਨੂੰ ਕਿਹਾ ਹੋਇਆ ਹੈ :

*"ਪੂਤਾ ਮਾਤਾ ਕੀ ਆਸੀਸ ॥*
*ਨਿਮਖ ਨ ਬਿਸਰਉ*
*ਤੁਮ੍ ਕਉ ਹਰਿ ਹਰਿ*
*ਸਦਾ ਭਜਹੁ ਜਗਦੀਸ ॥"*

(ਪੰਨਾ ੪੯੬)

ਜਿਉਂ ਸੁਰਤ ਜੋੜੀ, ਜਿਉਂ ਸੁਰਤ ਜੁੜੀ ਕਿ ਰਾਤ ਵੀ ਬੀਤ ਗਈ ਤੇ ਦਿਨ ਚੜ੍ਹ ਆਇਆ। ਦਿਨ ਚੜ੍ਹਨ ਦੇ ਆਰ-ਪਾਰ ਸੀ ਕਿ ਕੰਨਾਂ ਵਿਚ ਕੁਝ ਖੜਾਕ ਜਿਹਾ ਪਿਆ। ਕੁਝ ਆਹਟ ਜਿਹੀ ਹੋਈ ਤੇ ਅੰਦਰਲੇ ਨੇ ਆਖਿਆ ਕਿ ਉਹ ਆ ਗਿਆ ਈ। ਤੇਰੀ ਅਰਦਾਸ ਮਨਜ਼ੂਰ ਹੋ ਗਈ ਆ ਤੇ ਉਹ ਆ ਗਿਆ ਈ! ਜਿਸ ਵੇਲੇ ਐਂ ਆਪਣੇ ਘੋੜੇ ਦੀਆਂ ਖੜਾਕਾਂ ਦੀ ਆਵਾਜ਼ ਆ ਗਈ ਤੇ ਉਧਰੋਂ ਮਾਂ ਨੇ ਵੀ ਰੋਟੀ ਲੈ ਕੇ ਆਉਣਾ ਸੀ। ਉਸ ਨੇ ਖੂਹ ਵੱਲ ਵੇਖਿਆ ਤਾਂ ਬੱਚਾ ਲੱਭਦਾ ਨਹੀਂ। ਬਲਦ ਤੁਰੇ ਜਾ ਰਹੇ ਨੇ ਤੇ ਕਹੀ ਕੋਲ ਪਈ ਹੋਈ ਹੈ। ਕਿਥੇ ਚਲਾ ਗਿਆ ਉਹ? ਜਿਹੜੇ ਕਿਆਰੇ ਵਿੱਚ ਪਾਣੀ ਪੈਂਦਾ ਹੈ ਤੇ ਉੱਧਰ ਧਿਆਨ ਮਾਰਿਆ ਤੇ ਪਰਲੇ ਪਾਸੇ ਕੋਈ ਘੋੜ-ਸਵਾਰ ਖਲੋਤਾ ਹੈ ਤੇ ਇਕ ਪਾਸੇ ਕਾਕਾ ਲੰਮੇ ਪਿਆ ਹੋਇਆ ਹੈ। ਨੇੜੇ ਆ ਗਈ ਮਾਂ ਤੇ ਆ ਕੇ ਪਹਿਲਾਂ ਸਾਹਿਬ ਸੱਚੇ ਪਾਤਸ਼ਾਹ "ਹਰਿਗੋਬਿੰਦ ਸਾਹਿਬ" ਨੂੰ ਨਮਸ਼ਕਾਰ ਕੀਤੀ ਤੇ ਫਿਰ ਬੱਚੂ ਕੋਲ ਆ ਗਈ ਤੇ ਆ ਕੇ ਕਹਿਣ ਲੱਗੀ, "ਬੱਚੂਆ! ਮੇਰੇ ਲਾਇਕ ਬੱਚਿਆਂ, ਮੇਰੇ ਹੋਣਹਾਰ ਬੱਚਿਆ, ਮੈਂ ਤੈਨੂੰ ਆਵਾਜ਼ ਮਾਰ ਕੇ ਤੇਰੇ ਕੰਨਾਂ ਵਿਚ ਸਰੋਤ ਪਾਉਣ ਲੱਗੀ ਹਾਂ, ਮੇਰੇ ਬੱਚਿਆ ਤੇਰਾ ਗੁਰੂ ਹਰਿਗੋਬਿੰਦ ਸਾਹਿਬ ਆ ਗਿਆ ਈ! ਘੋੜਿਆਂ ਵਾਲਾ, ਕਲਗੀਆਂ ਵਾਲਾ, ਮੀਰੀ-ਪੀਰੀ ਵਾਲਾ ਭਾਈ ਪਲਿਆ ਆ ਗਿਆ ਈ।" ਕੰਨਾਂ ਵਿਚ ਸਰੋਤ ਪਈ ਕਿ ਆ ਗਿਆ, ਮਾਂ ਦੀ ਮਿੱਠੀ ਆਵਾਜ਼ ਪਈ ਕਿ ਆ ਗਿਆ ਤੇ ਉੱਠ ਪਿਆ। ਮਾਂ ਨੇ ਇਸ਼ਾਰਾ ਕੀਤਾ ਤੇ ਨਾਲ ਸਹਾਰਾ ਦਿੱਤਾ। ਫਿਰ ਗਰੀਬ-ਨਿਵਾਜ਼ ਸੱਚੇ ਪਾਤਸ਼ਾਹ ਘੋੜਿਓਂ ਉਤਰੇ ਤੇ ਕਾਕੇ ਨੇ ਮੱਥਾ ਟੇਕਿਆ ਤੇ ਗੁਰੂ ਜੀ ਨੇ ਥਾਪੜਾ ਦੇ ਕੇ ਆਖਿਆ, ਪਲਿਆ, ਜਿਹੜੇ ਪੱਲੇ ਤੂੰ ਗੁੜ ਦੀ ਰੋੜੀ ਬੰਨ੍ਹੀ ਫਿਰਦਾ ਹੈਂ, ਮੇਰਾ ਵਾਹਿਗੁਰੂ ਕ੍ਰਿਪਾ ਕਰੇ ਤੇਰਾ ਪੱਲਾ ਕਦੀ ਖਾਲੀ ਨਾ ਹੋਵੇ। ਤੇਰਾ ਦਰਸ਼ਨ ਕਰਨ ਨਾਲ ਲੋਕਾਂ ਨੂੰ ਨਸੀਬ ਹੋ ਜਾਣ 'ਬਾਬੇ ਨਾਨਕ' ਦੇ ਦਰਸ਼ਨ। ਐਡਾ ਉੱਚਾ ਹੋ ਜਾਵੇਂ ਤੂੰ ਭਾਈ ਪਲਿਆ! ਔਰ ਜਿਸ ਨੂੰ ਬਾਬੇ ਨਾਨਕ ਦੇ ਦਰਸ਼ਨ ਹੋ ਜਾਣਗੇ ਉਹਦਾ ਤੇ ਬੇੜਾ ਪਾਰ ਹੋ ਜਾਵੇਗਾ। ਔਰ ਜਿਸ ਨੂੰ ਦਰਸ਼ਨ ਨਹੀਂ ਹੋਏ ਉਹ ਤਾਂ ਫਿਰ ਰਹਿ ਜਾਣਗੇ।

*ਹਰਿ ਬਿਨੁ ਜੀਉ ਜਲਿ ਬਲਿ ਜਾਉ ॥*

*(ਪੰਨਾ ੧੪)*

ਮੇਰਾ ਬਾਪੂ ਗੁਰੂ 'ਗ੍ਰੰਥ ਸਾਹਿਬ' ਕਹਿੰਦਾ ਹੈ, ਜਿਤਨੇ ਵੀ ਧਰਤੀ ਦੇ ਸੋਮੇ ਨੇ, ਇਹ ਸਾਰੇ ਘਿਓ ਦੇ ਵਗਣ ਲੱਗ ਪੈਣ। ਔਰ ਜਿੰਨੀ ਧਰਤੀ ਹੈ, ਸਾਰੀ ਇਹ ਸ਼ੱਕਰ ਦੀ ਭਰ ਜਾਵੇ। ਜਿਸ ਦਾ ਜਿਥੋਂ ਜੀਅ ਕਰੇ ਕੁਝ ਲੈਣ ਦਾ ਤੇ ਲੈ ਲਵੇ। ਜੇ ਇੰਨੀਆਂ ਚੀਜ਼ਾਂ ਮੈਨੂੰ ਰੱਬ ਕੋਲੋਂ ਮਿਲ ਜਾਣ ਤਾਂ ਵੀ ਹਜ਼ੂਰ ਕਹਿੰਦੇ ਨੇ ਮੈਂ ਜਪਣਾ ਉਸ ਨੂੰ ਹੀ ਹੈ, ਜਿਸ ਨੂੰ ਕਹਿੰਦੇ ਨੇ "ਸਤਿਨਾਮੁ-ਵਾਹਿਗੁਰੂ"। ਮੈਂ ਤਾਂ ਝੋਲੀ ਅੱਡ ਕੇ ਖੈਰ ਮੰਗਦਾ ਹਾਂ ਵਾਹਿਗੁਰੂ ਕੋਲੋਂ ਕਿ ਐ ਵਾਹਿਗੁਰੂ! ਤੈਨੂੰ ਆਖਣ

ਵਾਲਾ, ਤੈਨੂੰ ਜਪਣ ਵਾਲਾ, ਤੈਨੂੰ ਅਰਾਧਣ ਵਾਲਾ ਜਿਹੜਾ ਚਾਅ ਹੈ ਉਹ ਕਿਤੇ ਮੇਰੇ ਮਨ ਤੋਂ ਲਹਿ ਨਾ ਜਾਵੇ। ਜੇ ਤੈਨੂੰ ਆਖਣ ਵਾਲਾ ਚਾਅ ਮੁੱਕ ਜਾਏ, ਜੇ ਤੈਨੂੰ ਜਪਣ ਵਾਲਾ ਚਾਅ ਮੁੱਕ ਜਾਵੇ ਤਾਂ ਫਿਰ :

*"ਹਰਿ ਬਿਨੁ ਜੀਉ ਜਲਿ ਬਲਿ ਜਾਉ ॥*

*(ਪੰਨਾ ੧੪)*

ਸੰਗਤ ਜੀ ! ਭੁੱਲਾਂ ਗ਼ਲਤੀਆਂ ਮਾਫ਼ ਕਰਨਾ। ਅਗਾਧ-ਬੋਧ ਬਾਣੀ ਹੈ। ਅਸੀਂ ਕਲਯੁੱਗ ਦੇ ਕਾਮੀ, ਕ੍ਰੋਧੀ, ਅਹੰਕਾਰੀ ਜੀਵ ਹਾਂ। ਬਿਆਨ ਕਰਦਿਆਂ-ਕਰਦਿਆਂ ਕਈ ਗ਼ਲਤੀਆਂ ਹੋ ਸਕਦੀਆਂ ਨੇ, ਉਹ ਮਾਫ਼ ਕਰਨਾ।

***"ਧਿਆਵੋ ਰਾਮ ਸਨੇਹੀ,***
***ਪਿਆਰੇ ਧਿਆਵੋ ਰਾਮ ਸਨੇਹੀ ॥"***
***"ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ"*** *(ਪੰਨਾ ੬੦੯)*

ਪੁੱਤਰ ਜਿਸ ਪੁੱਤਰ ਨੂੰ ਕਹਿੰਦੇ ਨੇ ਬੜਾ ਮਿੱਠਾ ਮੇਵਾ। ਗੁਰਮਤੀਏ ਤਾਂ ਖ਼ੈਰ ਬੜੇ ਉੱਚੇ ਨੇ। ਜ਼ਿਲ੍ਹਾ ਗੁਜਰਾਂਵਾਲੇ ਵਿੱਚ ਇਕ ਪਿੰਡ ਹੁੰਦਾ ਸੀ 'ਮਲਕੀਆਂ ਵਾਲਾ'! ਉਥੇ ਬਾਬਾ ਭਾਗ ਸਿੰਘ ਰਹਿੰਦਾ ਸੀ ਤੇ ਪੰਜ ਮੁਰੱਬੇ ਸਨ ਉਹਦੇ। ਸ਼ਾਦੀਆਂ ਉਸ ਨੇ ਦੋ ਕੀਤੀਆਂ ਸਨ, ਪਰ ਨਾ ਉਸ ਦੇ ਘਰ ਕੋਈ ਪੁੱਤਰ ਹੋਇਆ, ਨਾ ਹੀ ਕੋਈ ਧੀ ਤੇ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਇਕ ਪੰਡਤ ਸੁੱਚਾ ਸਿੰਘ ਜੀ ਹੁੰਦੇ ਨੇ। ਵਰ੍ਹੇ ਦੇ ਵਰ੍ਹੇ ਬੜਾ ਭਾਰਾ ਦੀਵਾਨ ਕਰਦਾ ਸੀ ਬਾਬਾ ਭਾਗ ਸਿੰਘ ਮਲਕਾ। ਚੰਗੇ ਚੋਟੀ ਦੇ ਰਾਗੀ ਸੱਦਣੇ, ਚੰਗੇ ਚੋਟੀ ਦੇ ਵਿਦਵਾਨ ਸੱਦਣੇ। ਔਰ ਇਕ ਵੇਰਾਂ ਉਹਨਾਂ 'ਪੰਡਤ ਸੁੱਚਾ ਸਿੰਘ ਜੀ' ਨੂੰ ਵੀ ਬੁਲਾਇਆ ਤੇ ਪੰਡਤ ਜੀ ਨੇ ਵਿਖਿਆਨ ਕਰਦਿਆਂ-ਕਰਦਿਆਂ ਕਿਹਾ ਕਿ ਜਿਸ ਦੇ ਘਰ ਪੁੱਤਰ ਨਾ ਜੰਮੇ ਉਹ ਔਂਤਰਾ ਹੈ ਤੇ ਬਾਬਾ ਭਾਗ ਸਿੰਘ ਸ਼ੇਰ ਵਾਂਗੂੰ ਛਲਾਂਘਾਂ ਮਾਰ ਕੇ ਸਟੇਜ 'ਤੇ ਆ ਗਿਆ ਤੇ ਕਹਿਣ ਲੱਗੇ, ਪੰਡਤਾ ! ਤੂੰ ਰੁਪਏ ਜਿੰਨੇ ਮਰਜ਼ੀ ਲੈ ਜਾ, ਪਰ ਮੈਂ ਤੈਨੂੰ ਵਿਖਿਆਨ ਨਹੀਂ ਕਰਨ ਦੇਣਾ, ਕਿਉਂਕਿ ਤੈਨੂੰ ਗੁਰਮਤਿ ਦਾ ਨਹੀਂ ਪਤਾ। ਪੰਡਤ ਜੀ ਨੇ ਬੜੇ ਤਰਲੇ ਲਏ ਪਰ ਉਹ ਕਹਿਣ ਲੱਗਾ ਕਿ ਇਹ ਗੱਲ ਹੋ ਹੀ ਨਹੀਂ ਸਕਦੀ। ਤੂੰ ਪੈਸੇ ਭਾਵੇਂ ਜਿੰਨੇ ਮਰਜ਼ੀ ਲੈ-ਲੈ, ਪਰ ਵਿਖਿਆਨ ਨਹੀਂ ਤੈਨੂੰ ਕਰਨ ਦੇਣਾ। ਕਿਉਂਕਿ ਤੂੰ ਗੁਰਮਤਿ ਨਹੀਂ ਜਾਣਦਾ। ਔਰ ਤੂੰ ਆਪਣੀ ਰਸਨਾ ਚੋਂ ਇਹ ਗੱਲ ਕਹੀ ਕਿ ਜਿਸ ਦੇ ਕਾਕਾ ਨਾ ਜੰਮੇ ਉਹ ਔਂਤਰਾ ਹੈ। ਪਰ ਹਕੀਕਤ ਵਿੱਚ ਔਂਤਰਾ ਉਸ ਨੂੰ ਕਹੀਦਾ ਹੈ ਜਿਸ ਨੂੰ 'ਜਪੁਜੀ ਸਾਹਿਬ' ਯਾਦ ਨਾ ਹੋਵੇ। ਔਂਤਰਾ ਉਹ ਹੈ ਜਿਸ ਨੂੰ ਨਿਤਨੇਮ ਨਹੀਂ ਕਰਨਾ ਆਉਂਦਾ ਤੇ ਔਂਤਰਾ ਉਹ ਹੈ ਜਿਸ ਦੀ ਗੁਰੂ ਚਰਨਾਂ ਨਾਲ ਪ੍ਰੀਤ ਨਾ ਹੋਵੇ, ਤੂੰ ਗੁਰਮਤਿ ਨਹੀਂ ਜਾਣਦਾ। ਲੇਕਿਨ ਸੰਸਾਰੀ ਬਿਰਤੀ ਨਾਲ ਲੋਕੀਂ ਆਮ ਤੌਰ 'ਤੇ ਇਹ ਗੱਲ ਲੈ ਬੈਠੇ ਨੇ ਆਪਣੇ ਦਿਲ, ਦਿਮਾਗ ਵਿਚ ਕਿ ਅਗਰ ਪੁੱਤਰ ਕੰਧ ਉਤੇ ਹੱਥ ਲਾ ਦੇਵੇ ਤਾਂ ਕਲੇਜੇ ਵਿਚ ਠੰਢ ਪੈ ਜਾਂਦੀ ਹੈ ਤੇ

ਸਾਹਿਬ 'ਸ੍ਰੀ ਗੁਰੂ ਅਰਜਨ ਦੇਵ ਜੀ' ਮਹਾਰਾਜ ਕਹਿ ਰਹੇ ਨੇ :

***"ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ॥"***

'ਕਲੱਤ੍ਰ' ਦਾ ਅਰਥ ਵੀ ਇਸਤਰੀ ਹੈ ਤੇ 'ਬਨਿਤਾ' ਦਾ ਅਰਥ ਵੀ ਇਸਤਰੀ ਹੈ। ਇਕੋ ਤੁੱਕ ਵਿਚ ਦੋ ਵੇਰਾਂ ਸ਼ਬਦ ਕਿਸ ਤਰ੍ਹਾਂ ਆ ਗਿਆ ਤੇ ਸਾਹਿਬ ਨੇ ਵੰਡ ਕੀਤੀ ਹੈ :

***"ਪੁਤ੍ਰ ਕਲਤ੍ਰ ਲੋਕ ਗ੍ਰਿਹ"***

ਭਾਵ, ਇਕ ਪੁੱਤਰ, ਇਕ ਆਪਣੀ ਇਸਤਰੀ ਤੇ ਇਕ ਘਰ ਦੇ ਹੋਰ ਲੋਕ ਜਿਵੇਂ ਚਾਚੇ, ਤਾਏ, ਮਾਮੇ, ਦਾਦੇ, ਬਾਰੇ।

***"ਗ੍ਰਿਹ ਬਨਿਤਾ"***

ਅਤੇ ਘਰ ਦੀਆਂ ਹੋਰ ਇਸਤਰੀਆਂ ਜਿਵੇਂ ਚਾਚੀ, ਤਾਈ। ਸਾਹਿਬ ਕਹਿੰਦੇ ਨੇ ਇਨ੍ਹਾਂ ਵਿਚੋਂ ਕੋਈ ਵੀ ਆਪਣਾ ਨਹੀਂ, ਇਹ ਸਭ ਮਾਇਆ ਦੇ ਸੰਬੰਧੀ ਹਨ।

***"ਪੂਰਬ ਜਨਮ ਕੇ ਮਿਲੇ ਸੰਜੋਗੀ"***

*(ਪੰਨਾ ੭੦੦)*

ਭਾਵ, ਇਹ ਤਾਂ ਪੂਰਬਲੇ ਜਨਮਾਂ ਦੇ ਸੰਜੋਗਾਂ ਕਰਕੇ ਕੋਈ ਇਕੱਠਾ ਹੋ ਗਿਆ ਤੇ ਕੋਈ ਵਿੱਛੜ ਗਿਆ। ਪਰ ਇਹਨਾਂ ਵਿਚੋਂ ਆਪਣਾ ਕੋਈ ਨਹੀਂ, ਕਿਉਂਕਿ ਇਹ ਸਭ ਮਾਇਆ ਦੇ ਸੰਬੰਧੀ ਹਨ ਤੇ ਜਿਸ ਵੇਲੇ ਅੰਤ ਦਾ ਸਮਾਂ ਆਇਆ ਨਾ ਤੇ ਇਹਨਾਂ ਵਿਚੋਂ ਕਿਸੇ ਨੇ ਵੀ ਛਾਤੀ ਤੇ ਹੱਥ ਮਾਰ ਕੇ ਤੇਰੀ ਜਗ੍ਹਾ ਤੇ ਖਲੋਣਾ ਨਹੀਂ ਕਿ ਇਸ ਦੇ ਥਾਂ ਲੇਖਾ ਅਸੀਂ ਦੇ ਦੇਨੇ ਹਾਂ। ਆਨੰਤ ਵੇਰਾਂ ਅਸੀਂ ਇਹ ਤੁਕ ਸੁਣੀ ਹੈ ਤੇ ਆਨੰਤ ਵੇਰਾਂ ਹੋਰ ਜੀਵਨ ਵਿਚ ਸੁਣਾਂਗੇ :

***"ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥***
***ਸੁਤ ਦਾਰਾ ਪਹਿ ਆਨਿ ਲੁਟਾਵੈ ॥***
***ਮਨ ਮੇਰੇ ਭੂਲੇ ਕਪਟੁ ਨ ਕੀਜੈ ॥***
***ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥"***

*(ਪੰਨਾ ੬੫੬)*

ਸਾਹਿਬ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਇਕ ਹੋਰ ਬਚਨ ਵੀ ਹੈ :

***"ਲੇਖੈ ਬੋਲਣੁ ਬੋਲਣਾ......॥"***

*(ਪੰਨਾ ੧੫)*

ਸਾਹਿਬ ਕਹਿੰਦੇ ਨੇ ਜੋ ਕੁਝ ਵੀ ਅਸੀਂ ਬੋਲ ਰਹੇ ਹਾਂ ਚੰਗਾ ਜਾਂ ਮੰਦਾ, ਉਸਤਤੀ ਜਾਂ ਨਿੰਦਾ ਭਾਵ ਜੋ ਕੁਝ ਵੀ ਬੋਲ ਰਹੇ ਹਾਂ, ਇਹ ਲੇਖੇ ਵਿਚ ਹੈ। ਜ਼ਬਾਨ ਕੋਲੋਂ ਇਸ ਦਾ ਹਿਸ਼ਾਬ ਪੁੱਛਿਆ ਜਾਣਾ ਹੈ। ਮਾਨ ਸਿੰਘ ਜੀ ਝੌਰ ਦੱਸਦੇ ਹਨ ਕਿ ਮੈਂ ਜਦੋਂ ਆਪਣੇ ਮੌਲਵੀ ਜੀ ਕੋਲੋਂ ਪੜ੍ਹਦਾ ਸਾਂ ਤੇ ਉਹਨਾਂ ਨੇ ਕੁਰਾਨੇ ਕਰੀਮ ਦੇ ਸਤਾਰ੍ਹਵੇਂ ਸਿਤਾਰੇ ਦੀ ਮੈਨੂੰ ਆਇਤ ਪੜ੍ਹਾਈ ਕਿ ਮੂਸਾ ਲੈ ਸਲਾਮ ਤੁਰੇ ਜਾ

ਰਹੇ ਸਨ ਤੇ ਉਹਨਾਂ ਨੂੰ ਇਹ ਅਭਿਮਾਨ ਹੋਇਆ ਕਿ ਮੇਰੇ ਜੈਸੀ ਬੰਦਗੀ ਹੋਰ ਕੋਈ ਨਹੀਂ ਕਰਦਾ। ਅੱਗੇ ਦਰਿਆ ਉਹਨਾਂ ਪਾਰ ਕਰਨਾ ਸੀ ਤੇ ਦਰਿਆ ਦੇ ਉਰਲੇ ਪਾਸੇ ਇਕ ਛਪੜਾ ਜਿਹਾ ਸੀ ਰਾਹ ਦੇ ਕੰਢੇ ਉਤੇ। ਔਰ ਉਸ ਦੇ ਛਪੜੇ ਦੇ ਕੰਢੇ ਉਤੇ ਇਕ ਦਰੱਖਤ, ਤੇ ਜਿਸ ਦੀਆਂ ਸ਼ਾਖਾਂ ਪਾਣੀ ਦੇ ਨਾਲ ਟਕਰਾਉਣ ਤੇ ਇਕ ਸ਼ਾਖ ਉਤੇ ਬੈਠੀ ਹੋਈ ਇਕ ਚਿੜੀ। ਔਰ ਉਹ ਆਪਣੀ ਭਾਸ਼ਾ ਵਿਚ, ਆਪਣੀ ਰਸਨਾ ਨਾਲ ਆਪਣੇ ਮਾਲਿਕ ਦੀ ਬੰਦਗੀ ਕਰੇ। ਜ਼ਿਕਰੇ ਇਲਾਹੀ ਵਿਚ ਉਹ ਮਸਤ। ਮੂਸਾ ਖਲੋ ਗਿਆ ਤੇ ਕਹਿਣ ਲੱਗਾ, ਮੈਂ ਤੇ ਸਮਝਦਾ ਸੀ ਕਿ ਮੈਂ ਹੀ ਬੰਦਗੀ ਕਰਦਾ ਹਾਂ, ਪਰ ਮੇਰੇ ਨਾਲੋਂ ਤਾਂ ਇਹ ਪਰਿੰਦਾ ਬੜੀ ਬੰਦਗੀ ਕਰ ਰਿਹਾ ਹੈ। ਹਵਾ ਆਵੇ ਸ਼ਾਖ ਹਿਲੇ ਤੇ ਪਾਣੀ ਨਾਲ ਟਕਰਾ ਕੇ ਕਦੀ ਇੱਧਰ ਚਲੀ ਜਾਵੇ ਤੇ ਕਦੀ ਉੱਧਰ। ਔਰ ਉਸ ਪਰਿੰਦੇ ਨੂੰ ਪਿਆਸ ਲੱਗੀ ਹੋਈ ਸੀ, ਪਰ ਉਹ ਪਾਣੀ ਨਾ ਪੀਵੇ, ਭੁੱਖ ਵੀ ਉਸ ਨੂੰ ਲੱਗੀ ਹੋਈ ਸੀ, ਪਰ ਉਹ ਚੋਗਾ ਚੁੱਗਣ ਨਾ ਜਾਵੇ। ਅੱਖਾਂ ਵਿੱਚ ਉਸ ਨੂੰ ਨੀਂਦ ਸੀ, ਪਰ ਉਹ ਪਰਿੰਦਾ ਸੌਂਵੇਂ ਵੀ ਨਾ ਤੇ ਕੁਰਾਨ ਵਿੱਚ ਇਸ ਤਰ੍ਹਾਂ ਲਿਖਿਆ ਹੈ ਕਿ ਮੂਸਾ ਲੈ ਸਲਾਮ ਨੇ ਖੁਦਾ ਕੋਲੋਂ ਦੁਆ ਮੰਗੀ ਕਿ ਯਾ ਅੱਲਾ! ਇਸ ਪਰਿੰਦੇ ਨੂੰ ਬੋਲਣ ਦੀ ਤਾਕਤ ਦੇਹ ਤਾਂਕਿ ਮੈਂ ਇਸ ਨਾਲ ਦੋ ਗੱਲਾਂ ਕਰ ਲਵਾਂ ਤੇ ਮੂਸਾ ਲੈ ਸਲਾਮ ਨੇ ਉਸ ਨਾਲ ਗੱਲ ਕੀਤੀ, ਹੇ ਪਰਿੰਦੇ, ਹੇ ਚਿੜੀ ! ਤੈਨੂੰ ਪਿਆਸ ਹੈ ਪਰ ਤੂੰ ਪਾਣੀ ਨਹੀਂ ਪੀਂਦੀ, ਪਰ ਅੰਤ ਵੇਲੇ ਤੇਰੀ ਜ਼ਬਾਨ ਨੇ ਖੁਦਾ ਦੇ ਦਰਬਾਰ ਵਿਚ ਤੇਰੇ ਬਰਖਿਲਾਫ਼ ਸ਼ਿਕਾਇਤ ਕਰਨੀ ਹੈ ਕਿ ਮੈਨੂੰ ਕੈਸੇ ਚੰਦਰੇ ਵਜੂਦ ਨਾਲ ਲਾ ਦਿੱਤਾ ਕਿ ਮੈਨੂੰ ਪਾਣੀ ਤੋਂ ਹੀ ਪਿਆਸਾ ਰਖਿਆ ਇਸ ਨੇ। ਅੱਖਾਂ ਤੇਰੀਆਂ ਵਿੱਚ ਨੀਂਦ ਹੈ ਪਰ ਤੂੰ ਸੌਂਦੀ ਨਹੀਂ। ਇਸ ਲਈ ਅੰਤ ਨੂੰ ਅੱਲਾ ਮੀਆਂ ਦੇ ਦਰਬਾਰ ਵਿੱਚ ਤੇਰੀਆਂ ਅੱਖਾਂ ਨੇ ਤੇਰੇ ਬਰਖਿਲਾਫ਼ ਸ਼ਿਕਾਇਤ ਕਰਨੀ ਹੈ ਕਿ ਮੈਨੂੰ ਐਸੇ ਵਜੂਦ ਨਾਲ ਲਾਇਆ ਕਿ ਇਸ ਨੇ ਮੈਨੂੰ ਸੌਣ ਨਹੀਂ ਦਿੱਤਾ। ਤੂੰ ਕਿਉਂ ਨਹੀਂ ਸੌਂਦੀ, ਤੂੰ ਕਿਉਂ ਨਹੀਂ ਚੋਗਾ ਚੁੱਗਣ ਜਾਂਦੀ ? ਤੂੰ ਕਿਉਂ ਨਹੀਂ ਪਾਣੀ ਪੀਂਦੀ ? ਤੇ ਕੁਰਾਨ ਵਿੱਚ ਲਿਖਿਆ ਹੈ ਕਿ ਉਸ ਚਿੜੀ ਨੇ ਜਵਾਬ ਦਿੱਤਾ, ਮੂਸਾ ! ਪਾਣੀ ਵਿਚ ਸਵਾਦ ਹੈ, ਨੀਂਦ ਵਿਚ ਸਵਾਦ ਹੈ, ਆਹਾਰ ਖਾਣ ਵਿਚ ਸੁਖ ਹੈ, ਪਰ ਜੋ ਸੁਖ, ਜੋ ਸਵਾਦ ਜ਼ਿਕਰੇ-ਇਲਾਹੀ ਵਿੱਚ ਹੈ, ਭਾਵ ਜੋ ਸਵਾਦ ਰੱਬ ਦੀ ਬੰਦਗੀ ਵਿਚ ਹੈ, ਉਹ ਸਵਾਦ ਨਾ ਨੀਂਦ ਵਿਚ ਹੈ, ਨਾ ਪਾਣੀ ਵਿਚ ਹੈ ਤੇ ਨਾ ਹੀ ਰੋਟੀ ਵਿਚ ਹੈ। ਇਸ ਕਰਕੇ ਮੈਂ ਰੋਟੀ ਪਾਣੀ ਦੀ ਪਰਵਾਹ ਨਾ ਕਰਕੇ ਜ਼ਿਕਰੇ ਇਲਾਹੀ ਵਿਚ ਮਸਤ ਹਾਂ ਕਿ ਮੇਰਾ ਕੋਈ ਸਵਾਸ ਵਿਅਰਥ ਨਾ ਚਲਾ ਜਾਵੇ। ਇਹ ਸੁਣ ਕੇ ਮੂਸਾ ਦਾ ਹੰਕਾਰ ਦੂਰ ਹੋ ਗਿਆ ਤੇ ਕਹਿਣ ਲੱਗਾ, ਮੈਂ ਤਾਂ ਕਿਤੇ ਰਿਹਾ, ਮੇਰੇ ਨਾਲੋਂ ਤਾਂ ਪਰਿੰਦੇ ਵੱਧ ਬੰਦਗੀ ਕਰਦੇ ਨੇ।

***"ਲੇਖੈ ਬੋਲਣੁ ਬੋਲਣਾ......॥"***

ਮੇਰਾ ਬਾਪੂ ਕਹਿ ਰਿਹਾ ਹੈ ਕਿ ਜੋ ਕੁਝ ਵੀ ਤੂੰ ਬੋਲ ਰਿਹਾ ਹੈਂ, ਇਹ ਸਭ

ਲੇਖੇ ਵਿਚ ਹੈ। ਔਰ ਅੰਤ ਵੇਲੇ ਤੇਰੀ ਜ਼ਬਾਨ ਕੋਲੋਂ ਲੇਖਾ ਪੁੱਛਿਆ ਜਾਣਾ ਕਿ ਤੂੰ ਚੰਗਾ ਕਿੰਨਾ ਬੋਲਿਆ ਤੇ ਮਾੜਾ ਕਿੰਨਾ ਬੋਲਿਆ। ਚੁਗਲੀ ਨਿੰਦਿਆ ਕਿੰਨੀ ਕੁ ਕੀਤੀ ਤੇ ਜੱਸ ਕਿੰਨਾ ਕੁ ਗਾਇਆ। ਇਸ ਜ਼ਬਾਨ ਨਾਲ ਮਾਹੀਏ, ਟੱਪੇ ਕਿੰਨੇ-ਕੁ ਗਾਏ, ਸਿਨੇਮਾ ਦੇ ਗੀਤ ਕਿੰਨੇ-ਕੁ ਗਾਏ ਤੇ ਵਾਹਿਗੁਰੂ ਦੀ ਬਾਣੀ ਕਿੰਨੀ-ਕੁ ਗਾਈ, ਇਹ ਪੁੱਛਿਆ ਜਾਣਾ ਹੈ :

*"ਲੇਖੈ ਬੋਲਣੁ ਬੋਲਣਾ......॥*
*ਲੇਖੈ ਖਾਣਾ ਖਾਉ ॥"*

ਤੇ ਜੋ ਕੁਝ ਵੀ ਅਸੀਂ ਖਾਣਾ ਖਾਂਦੇ ਹਾਂ। ਭਾਵੇਂ ਹਲਾਲ ਦਾ ਤੇ ਭਾਵੇਂ ਹਰਾਮ ਦਾ। ਭਾਵੇਂ ਹੱਕ ਤੇ ਭਾਵੇਂ ਬੇਹੱਕ ਦਾ। ਭਾਵੇਂ ਨੇਕੀ ਦਾ ਤੇ ਭਾਵੇਂ ਬਦੀ ਦਾ। ਅੰਤ ਨੂੰ ਸਾਡੇ ਕੋਲੋਂ ਇਸ ਦਾ ਹਿਸਾਬ ਪੁੱਛਿਆ ਜਾਣਾ ਹੈ। ਔਰ ਜਿਹੜਾ ਅਸੀਂ ਸਫ਼ਰ ਕਰਦੇ ਹਾਂ ਨਾ ਪੈਰਾਂ ਨਾਲ, ਇਹ ਅੰਤ ਨੂੰ ਪੈਰਾਂ ਕੋਲੋਂ ਹਿਸਾਬ ਪੁੱਛਿਆ ਜਾਣਾ ਹੈ, ਲੇਖਾ ਪੁੱਛਿਆ ਜਾਣਾ ਹੈ ਕਿ ਸਿਨੇਮਾ ਕਿੰਨੀ-ਕੁ ਵੇਰਾਂ ਗਿਐਂ, ਬਦੀਆਂ ਵੱਲ ਕਿੰਨੀ-ਕੁ ਵੇਰਾਂ ਗਿਐਂ ਤੇ ਸਤਿਸੰਗ ਵਿਚ, ਗੁਰਦੁਆਰੇ ਵਿਚ ਕਿੰਨੀ-ਕੁ ਵੇਰਾਂ ਤੁਰ ਕੇ ਆਇਆ ਹੈਂ। ਇਹ ਹਿਸਾਬ ਹੋਣਾ ਹੈ।

ਔਰ ਜੋ ਕੁਝ ਤੂੰ ਕੰਨਾਂ ਨਾਲ ਸੁਣ ਰਿਹਾ ਹੈਂ ਤੇ ਜੋ ਕੁਝ ਤੂੰ ਨੇਤਰਾਂ ਨਾਲ ਵੇਖ ਰਿਹਾ ਹੈਂ, ਇਹ ਅੱਖਾਂ ਔਰ ਕੰਨਾਂ ਕੋਲੋਂ ਹਿਸਾਬ ਪੁੱਛਿਆ ਜਾਣਾ ਹੈ।

*"ਲੇਖੈ ਸਾਹ ਲਵਾਈਅਹਿ......॥"*

ਭਾਵ, ਜਿੰਨੇ ਅਸੀਂ ਸਵਾਸ ਲੈਂਦੇ ਹਾਂ, ਇਹਨਾਂ ਦਾ ਵੀ ਲੇਖਾ ਹੋਣਾ ਹੈ, ਇਹਨਾਂ ਦਾ ਵੀ ਹਿਸਾਬ ਹੋਣਾ ਹੈ ਕਿ ਖੁਰਾਟੇ ਮਾਰਦਿਆਂ ਕਿੰਨੇ-ਕੁ ਸਵਾਸ ਲਏ ਤੇ ਰੱਬ ਦਾ ਸਿਮਰਨ ਕਰਦਿਆਂ ਕਿੰਨੇ-ਕੁ ਸਵਾਸ ਲਏ, ਇਸ ਦਾ ਲੇਖਾ ਹੋਣਾ ਹੈ। ਔਰ ਬੜੀ ਤਸੱਲੀ ਨਾਲ ਪਾਤਸ਼ਾਹ ਕਹਿ ਰਹੇ ਨੇ :

*"ਲੇਖੈ ਸਾਹ ਲਵਾਈਅਹਿ*
*ਪੜੇ ਕਿ ਪੁਛਣ ਜਾਉ ॥"*

*(ਪੰਨਾ ੧੫)*

ਇਸ ਗੱਲ ਵਾਸਤੇ ਕਿਸੇ ਪੜ੍ਹੇ ਹੋਏ ਨੂੰ ਪੁੱਛਣ ਦੀ ਲੋੜ ਨਹੀਂ, ਕਿਉਂਕਿ ਇਸ ਦਾ ਲੇਖਾ ਲਿਆ ਹੀ ਜਾਣਾ ਹੈ। ਇਸ ਦਾ ਹਿਸਾਬ ਪੁੱਛਿਆ ਈ ਜਾਣਾ ਹੈ। 'ਆਸਾ ਦੀ ਵਾਰ' ਦੇ ਪਾਠੀਆ ! ਤੂੰ ਬੜੀ ਵੇਰਾਂ ਇਹ ਅੱਖਰ ਪੜ੍ਹੇ ਹੋਣਗੇ:

*"ਜਿਤੁ ਕੀਤਾ ਪਾਈਐ ਆਪਣਾ......॥"*

*(ਪੰਨਾ ੪੭੪)*

ਭਾਵ, ਜੇ ਅਸਾਂ ਆਪਣੀ ਕਰਨੀ ਕਰਤੂਤ ਦਾ ਹੀ ਫਲ ਪਾਉਣਾ, ਜੇ ਸਾਨੂੰ ਸਾਡੇ ਕੀਤੇ ਹੋਏ ਕਰਮਾਂ ਦਾ ਹੀ ਸਿਲਾ ਮਿਲਣਾ ਤੇ ਫਿਰ ਮਾੜਾ ਕੰਮ ਕਰੀਏ ਹੀ ਕਿਉਂ ? ਔਰ ਸਾਹਿਬ 'ਸ੍ਰੀ ਗੁਰੂ ਅਮਰਦਾਸ' ਸੱਚਾ ਪਾਤਸ਼ਾਹ ਫੁਰਮਾਉਂਦੇ ਨੇ ਕਿ

ਭੁੱਲ ਕੇ ਵੀ ਐਸਾ ਕੰਮ ਨਾ ਕਰੀਂ ਜਿਸ ਕੰਮ ਦੇ ਕੀਤਿਆਂ ਤੈਨੂੰ ਅੰਤ ਵੇਲੇ ਪਛਤਾਉਣਾ ਪੈ ਜਾਏ, ਤੇ ਇਹ ਸਾਰਾ ਸਿਲਸਿਲਾ ਲੇਖੇ ਵਿੱਚ ਹੈ। ਸਾਨੂੰ ਇਸ ਦਾ ਪਤਾ ਕੋਈ ਨਹੀਂ। ਸਾਹਿਬਾਂ ਦਾ ਹੁਕਮ ਇਹ ਹੈ ਕਿ ਡਰ ਉਸ ਕੋਲੋਂ, ਤਾਂਕਿ ਤੈਨੂੰ ਲੇਖਾ ਦੇਣਾ ਸੌਖਾ ਪੈ ਜਾਵੇ। ਔਰ ਜੇ ਅੰਦਰ ਝੂਠ ਹੀ ਭਰਿਆ ਹੋਇਆ ਹੈ ਤਾਂ ਫਿਰ ਲੇਖਾ ਦੇਣਾ ਔਖਾ ਹੋ ਜਾਵੇਗਾ। ਗਰੀਬ ਨਿਵਾਜ਼ ਸੱਚਾ ਪਾਤਸ਼ਾਹ ਕਹਿ ਰਹੇ ਨੇ, ਹੇ ਪਿਆਰੇ! ਸਭ ਕੁਝ ਤੂੰ ਜਾਣਦਿਆਂ ਹੋਇਆਂ ਕਿ ਭੈਣਾਂ-ਭਰਾਵਾਂ, ਕੁਟੰਬ ਕਬੀਲੇ ਨੇ ਨਹੀਂ ਬਣਨਾ, ਤਾਂ ਫਿਰ ਦੇਹ ਇਹ ਵੀ ਤਾਂ ਆਪਣੀ ਨਹੀਂ ਨਾ, ਇਸ ਨੇ ਵੀ ਤਾਂ ਸਾਡੀ ਨਹੀਂ ਬਣਨਾ। ਫਿਰ ਤੂੰ ਇਸ ਨੂੰ ਕਿਉਂ ਇੰਨਾ ਪਾਲ ਪੋਸ ਰਿਹਾ ਹੈਂ, ਚਿਕਨਾ-ਚੁਕਨਾ ਇਸ ਨੂੰ ਬਣਾ ਰਿਹਾ ਹੈਂ। ਔਰ ਜਿਸ ਤਰ੍ਹਾਂ ਧੂੰਏ ਦਾ ਬਣਿਆ ਹੋਇਆ ਬੱਦਲ ਹਵਾ ਦੇ ਝੋਂਕੇ ਨਾਲ ਉੱਡ ਜਾਂਦਾ ਹੈ, ਇਸੇ ਤਰ੍ਹਾਂ ਤੇਰੀ ਕਾਂਇਆਂ ਨੇ ਵੀ ਝੂਠੇ ਬੱਦਲ ਦੀ ਤਰ੍ਹਾਂ ਉੱਡ ਜਾਣਾ ਹੈ।

ਮਾਇਆ ਦੇ ਤਿੰਨ ਗੁਣ ਨੇ 'ਰਜੋ', 'ਤਮੋ' ਤੇ 'ਸਤੋ'। ਇਹਨਾਂ ਤਿੰਨਾਂ ਦੇ ਗੁਣਾਂ ਹੇਠ ਇਹ ਕਾਂਇਆਂ ਬਣੀ। ਔਰ ਇਸ ਦਾ ਹਸ਼ਰ ਕੀ ਹੋਵੇਗਾ ? ਜਾਂ ਤੇ ਕਿਸੇ ਨੂੰ ਮੌਤ ਦੇ ਬਾਅਦ ਪਾਣੀ ਵਿੱਚ ਸੁੱਟ ਦਿੱਤਾ ਜਾਵੇਗਾ। ਔਰ ਜਿਸ ਦਾ ਕੋਈ ਵਾਰਿਸ ਨਹੀਂ, ਉਸ ਨੂੰ ਕੁੱਤੇ ਖਾ ਜਾਣਗੇ। ਔਰ ਜਿਨ੍ਹਾਂ ਦਾ ਕੋਈ ਮਾੜਾ ਮੋਟਾ ਹੈ, ਉਹ ਚਾਰ ਲੱਕੜੀਆਂ ਦੇ ਕੇ ਸਾੜ ਦੇਣਗੇ। ਸਾਹਿਬ ਸ੍ਰੀ 'ਗੁਰੂ ਗ੍ਰੰਥ ਸਾਹਿਬ' ਵਿਚ ਇਕ ਹੋਰ ਬਚਨ ਆਉਂਦਾ ਹੈ, ਇਹ ਛੁਪੇ ਹੋਏ ਲਾਲ, ਛੁਪੇ ਹੋਏ ਹੀਰੇ ਹਨ, ਜਿਨ੍ਹਾਂ ਵੱਲ ਅਸੀਂ ਧਿਆਨ ਨਹੀਂ ਮਾਰਿਆ। ਹਜ਼ੂਰ ਕਹਿੰਦੇ ਨੇ :

*"ਬਾਸੰਤ ਨਾਹੀ"*

ਭਾਵ, ਅਸੀਂ ਮੰਗਦੇ ਤੇ ਭਾਵੇਂ ਨਹੀਂ, ਲੋਚਦੇ ਤੇ ਭਾਵੇਂ ਨਹੀਂ, ਪਰ ਸਾਹਿਬ ਕਹਿੰਦੇ ਨੇ ਚਿਤਵੋ ਭਾਵੇਂ ਨਾ ਚਿਤਵੋ, ਮੰਗੋ ਭਾਵੇਂ ਨਾ ਮੰਗੋ, ਪਰ ਉਹ ਚੀਜ਼ ਤੁਹਾਨੂੰ ਮਿਲ ਹੀ ਜਾਣੀ ਹੈ ਜੋ ਕੁਝ ਤੁਹਾਡੇ ਕਰਮਾਂ ਵਿੱਚ ਲਿਖਿਆ ਹੋਇਆ ਹੈ, ਉਹ ਤੁਹਾਨੂੰ ਅਵੱਸ਼ ਮਿਲ ਹੀ ਜਾਣਾ ਹੈ।

*"ਜਗਤ ਮੈ ਝੂਠੀ ਦੇਖੀ ਪ੍ਰੀਤਿ ॥"*

*(ਪੰਨਾ ੫੩੬)*

ਇਸ ਤੋਂ ਭਾਵ ਹੈ ਕਿ ਹਰ ਕੋਈ ਆਪਣੇ ਆਪ ਵਿਚ ਲੱਗਾ ਹੋਇਆ ਹੈ। ਹਰ ਕੋਈ ਆਪਣੇ ਹੀ ਸੁਖਾਂ ਵਿਚ ਲੱਗਾ ਹੋਇਆ ਹੈ। ਮੈਂ ਇਕ ਬਜ਼ੁਰਗ ਦਾ ਬਚਨ ਸੁਣਿਆ, ਉਹ ਕਹਿੰਦਾ ਕਿ ਵਾਹਿਗੁਰੂ ਨੇ ਸਾਡੇ ਕੋਲੋਂ ਕੁਝ ਨਹੀਂ ਲੈਣਾ, ਪਰ ਫਿਰ ਵੀ ਉਸ ਨੇ ਸਾਨੂੰ ਸਭ ਕੁਝ ਦਿੱਤਾ ਹੋਇਆ ਹੈ। ਲੇਕਿਨ ਅਸਾਂ ਕਦੇ ਵੀ ਉਸ ਵਾਹਿਗੁਰੂ ਦੇ ਗੁਣ ਨਹੀਂ ਗਾਏ। ਗੁਣ ਅਸੀਂ ਉਹਨਾਂ ਦੇ ਗਾਉਂਦੇ ਹਾਂ ਜਿਸ ਨੇ ਸਾਡੇ ਨਾਲ ਨਹੀਂ ਨਿਭਣਾ, ਜਿਸ ਨੇ ਅੰਤ ਵੇਲੇ ਸਾਡੇ ਨਾਲ ਨਹੀਂ ਜਾਣਾ। ਇਹ ਸਾਕ-ਸੰਬੰਧੀ ਸਭ ਕੁਝ ਇਥੇ ਹੀ ਰਹਿ ਜਾਣਾ ਹੈ। ਅਗਰ ਨਾਲ ਸਾਡੇ ਕਿਸੇ

ਜਾਣਾ ਹੈ ਤਾਂ ਉਹ ਕੇਵਲ ਨਿਰੰਕਾਰ ਦੀ ਬਾਣੀ ਹੈ। ਕਿਸੇ ਨੇ ਵੀ ਸਾਡਾ ਸਾਥ ਨਹੀਂ ਦੇਣਾ। ਕਿਸੇ ਨੇ ਵੀ ਕਿਸੇ ਦੇ ਕਰਮਾਂ ਦਾ ਲੇਖਾ ਨਹੀਂ ਦੇਣਾ। ਜੋ ਕੁਝ ਵੀ ਲੇਖਾ ਦੇਣਾ ਹੈ, ਉਹ ਅਸੀਂ ਆਪ ਹੀ ਦੇਣਾ ਹੈ। ਔਰ ਅਸੀਂ ਇਸ ਦੁਨੀਆਂ ਤੇ ਆਏ ਵੀ ਇਕੱਲੇ ਸੀ ਔਰ ਇਕੱਲੇ ਹੀ ਵਾਪਿਸ ਜਾਣਾ ਹੈ।

☆

# ਘੁਮੰਡੀ ਮਾਈ ਤਾਬੋ

ਸੰਸਾਰੀ ਢਾਂਚਾ ਐਸੀ ਢਾਲਣਾ ਵਿਚ ਢਾਲਿਆ ਗਿਆ ਹੈ, ਜਿਸ ਵਿਚ ਹਰ ਇਕ ਮਨੁੱਖ ਆਪਣੇ ਆਪ ਨੂੰ ਸਮਝਦਾਰ ਸਾਬਤ ਕਰਨਾ ਚਾਹੁੰਦਾ ਹੈ, ਪਰ ਕਹਿਲਾਉਂਦਾ ਉਹ ਮੂਰਖ ਹੀ ਹੈ। ਇਸੇ ਤਰ੍ਹਾਂ ਇਕ ਔਰਤ ਨੇ ਆਪਣੀ ਮੂਰਖਤਾ ਨਾਲ ਆਪਣੀ ਹੀ ਔਲਾਦ ਨੂੰ ਮਾਰ ਦਿੱਤਾ।

ਜਿਨ੍ਹਾਂ ਦਿਨਾਂ ਵਿਚ 'ਗੁਰੂ ਹਰਿਰਾਇ ਸਾਹਿਬ' ਸ੍ਰੀ 'ਕੀਰਤਪੁਰ' ਸਾਹਿਬ ਰਹਿੰਦੇ ਸਨ, ਉਹਨਾਂ ਦਿਨਾਂ ਦਾ ਹੀ ਜ਼ਿਕਰ ਹੈ ਕਿ ਕੀਰਤਪੁਰ ਦੇ ਲਾਗੇ ਇਕ ਪਿੰਡ ਹੈ ਤੇ ਉਥੇ ਇਕ ਲੰਮੀ-ਚੌੜੀ ਜ਼ਮੀਨ ਦਾ ਮਾਲਿਕ ਜ਼ਿਮੀਦਾਰ ਰਹਿੰਦਾ ਹੈ। ਉਹਦੇ ਘਰ ਵਾਹਿਗੁਰੂ ਨੇ ਕਾਕੀ ਬਖਸ਼ੀ, ਧੀ ਨੇ ਉਸ ਦੇ ਘਰ ਜਨਮ ਲਿਆ। ਲੰਮੀ ਜ਼ਮੀਨ ਦਾ ਮਾਲਿਕ, ਗਾਂਈਂ, ਮੱਝੀਂ, ਘੋੜੀਆਂ ਜਿਸ ਦੇ ਘਰ, ਜਿਸ ਨੂੰ ਦਿਨ ਚੜ੍ਹਦਿਆਂ ਹੀ ਸਲਾਮਾਂ ਵੱਜਣੀਆਂ ਸ਼ੁਰੂ ਹੋ ਜਾਂਦੀਆਂ ਸਨ। ਉਸ ਦੀ ਕਾਕੀ ਨੂੰ ਜਵਾਨ ਹੁੰਦਿਆਂ ਫਿਰ ਚਿਰ ਕੋਈ ਨਹੀਂ ਲਗਦਾ। ਅਠਾਰਾਂ-ਵੀਹ ਵਰ੍ਹਿਆਂ ਦੀ ਹੋਈ। ਫਿਰ ਉਸ ਜ਼ਿਮੀਦਾਰ ਨੇ ਚਾਰ-ਚੁਫੇਰੇ ਨਿਗਾਹ ਮਾਰੀ ਕਿ ਇਸ ਨੂੰ ਕਿਸ ਘਰ ਵਿਆਹਿਆ ਜਾਵੇ। ਆਪਣੇ ਵਰਗਾ ਜ਼ਮੀਨ ਦਾ ਮਾਲਿਕ, ਗਾਂਈਂ ਮੱਝੀਂ, ਘੋੜੀਆਂ ਦਾ ਮਾਲਿਕ, ਆਪਣਾ ਸਾਮੀ ਲੱਭ ਪਿਆ ਤੇ ਉਥੇ ਕੁੜੀ ਵਿਆਹ ਦਿੱਤੀ। ਇਕ ਵਰ੍ਹਾ ਹੋ ਗਿਆ ਜਿਸ ਵੇਲੇ ਵਿਆਹ ਹੋਏ ਨੂੰ ਤੇ ਇਤਿਹਾਸ ਵਿਚ ਇਸ ਦਾ ਨਾਂ 'ਮਾਈ ਤਾਬੋ' ਲਿਖਿਆ ਹੋਇਆ ਹੈ। ਉਸ ਤਾਬੋ ਦੇ ਘਰ ਫਿਰ ਲੜਕੀ ਜੰਮੀ ਤੇ ਦਾਈ ਨੇ ਜਿਸ ਵੇਲੇ ਉਹਦੇ ਕੰਨਾਂ ਵਿਚ ਸਰੋਤ ਪਾਈ ਨਾ ਕਿ ਤਾਬੋ, ਕਾਕੀ ਨੇ ਜਨਮ ਲਿਆ ਹੈ। ਔਰ ਮਾਨ ਸਿੰਘ ਜੀ ਝੌਰ ਦੱਸਦੇ ਹਨ ਕਿ ਇਤਿਹਾਸ ਵਿਚ ਅੱਖਰ ਪੜ੍ਹੇ ਹਨ, ਤੁਸੀਂ ਸੜ ਬਲ ਜਾਵੋਗੇ। ਤਾਬੋ ਨੇ ਆਪਣੇ ਆਪ ਨੂੰ ਕਿਹਾ ਕਿ ਮੈਂ ਇੰਨੀ ਲੰਬੀ, ਮੈਂ ਇੰਨੀ ਸੁੰਦਰ, ਮੈਂ ਲੱਖਪਤੀਏ ਦੀ ਧੀ, ਮੇਰੇ ਹੁਸਨ, ਮੇਰੀ ਅਕਲ, ਮੇਰੀ ਸੁੰਦਰਤਾ ਦਾ ਚਰਚਾ ਸਾਰੇ ਇਲਾਕੇ ਵਿਚ ਹੋਵੇ ਤੇ ਮੇਰੇ ਘਰ ਕੁੜੀ ਜੰਮ ਪਵੇ। ਇੰਨਾ ਉਸ ਨੂੰ ਆਪਣੇ ਤੇ ਘੁਮੰਡ, ਕੁਝ ਰੂਪ ਦਾ ਉਸ ਨੂੰ ਘੁਮੰਡ, ਕੁਝ ਆਪਣੇ ਬਾਪ ਦੀ ਦੌਲਤ ਦਾ ਘੁਮੰਡ ਤੇ ਮੈਂ ਇਤਿਹਾਸ ਵਿਚ ਅੱਖਰ ਪੜ੍ਹੇ ਨੇ, ਤਾਬੋ ਨੇ ਡੈਣ ਦਾ ਰੂਪ ਧਾਰ ਕੇ, ਚੁੜੇਲ ਦਾ ਰੂਪ ਧਾਰ ਕੇ, ਮਹਾਂ ਕਸਾਇਣ ਬਣ ਕੇ ਤੇ ਦਾਈ ਦੀ ਨਜ਼ਰ ਬਚਾ ਕੇ ਆਪਣੀ ਨਵੀਂ ਜੰਮੀ ਹੋਈ ਲੜਕੀ ਦੀਆਂ

ਰਗਾਂ ਵਿਚ ਅੰਗੂਠਾ ਦੇ ਕੇ, ਦਮ ਘੁੱਟ ਕੇ ਉਸ ਦੇ ਪ੍ਰਾਣ ਕੱਢ ਲਏ। ਉਸ ਦੀ ਕਾਤਿਲ ਬਣ ਗਈ। ਰੂਪ, ਜੋਬਨ ਦੇ ਘੁਮੰਡ ਨੇ ਤਾਬੋ ਨੂੰ ਕਾਤਿਲ ਬਣਾ ਦਿੱਤਾ ਔਰ ਬੇਗੁਨਾਹ ਕੰਨਿਆਂ ਦੀ ਕਾਤਿਲ ਬਣੀ। ਨਵ-ਜੰਮੀ ਹੋਈ ਦੇਵੀ ਦੀ ਕਾਤਿਲ ਬਣੀ। ਵੱਡੇ ਆਦਮੀ ਸੀ, ਇਸ ਲਈ ਗੱਲ ਉਤੇ ਪਰਦਾ ਪੈ ਗਿਆ ਤੇ ਗੱਲ ਛੁਪ ਗਈ। ਵਰ੍ਹੇ ਦੇ ਬਾਅਦ ਉਸ ਦੇ ਘਰ ਵਾਹਿਗੁਰੂ ਨੇ ਔਲਾਦ ਬਖਸ਼ੀ, ਪਰ ਉਹ ਵੀ ਕਾਕੀ। ਜਿਸ ਵੇਲੇ ਦੂਜੀ ਵੇਰਾਂ ਲੜਕੀ ਨੇ ਜਨਮ ਲਿਆ ਤਾਂ ਤਾਬੋ ਨੂੰ ਤਜਰਬਾ ਹੋ ਗਿਆ ਸੀ ਹੁਣ। ਇਸ ਲਈ ਇਸ ਨੇ ਦੂਸਰੀ ਕੁੜੀ ਦਾ ਵੀ ਲਹੂ ਪੀ ਲਿਆ। ਉਸ ਦੂਸਰੀ ਕੁੜੀ ਦੇ ਪ੍ਰਾਣ ਵੀ ਕੱਢ ਦਿੱਤੇ। ਕਿਸੇ ਨਾ ਕਿਸੇ ਤਰ੍ਹਾਂ ਉਸ ਨੂੰ ਵੀ ਮੌਤ ਦੇ ਘਾਟ ਉਤਾਰ ਹੀ ਦਿੱਤਾ। ਆਖਿਰ ਕੀਤੇ ਹੋਏ ਪਾਪ ਕਿੰਨਾ ਕੁ ਚਿਰ ਦੱਬੇ ਰਹਿ ਸਕਦੇ ਨੇ ? ਬਦਬੂ ਨੂੰ ਕਿੰਨਾ ਕੁ ਚਿਰ ਛੁਪਾਇਆ ਜਾ ਸਕਦਾ ਹੈ ? ਕੁਕਰਮਾਂ ਉਤੇ ਕਿੰਨਾ ਕੁ ਚਿਰ ਪਰਦਾ ਪਾਇਆ ਜਾ ਸਕਦਾ ਹੈ ? ਦਿਨ ਵੀ ਬੀਤਦੇ ਗਏ ਤੇ ਜਵਾਨੀ ਵੀ ਢਲਦੀ ਗਈ। ਔਰ ਬੁਢਾਪਾ ਨੇੜੇ ਆਉਂਦਾ ਗਿਆ। ਹੱਡੀਆਂ ਨਾਲੋਂ ਮਾਸ ਦਾ ਤਾਲੁਕ ਟੁੱਟਦਾ ਗਿਆ। ਚਿਹਰੇ ਤੇ ਝੁਰੜੀਆਂ ਪੈਂਦੀਆਂ ਗਈਆਂ। ਔਰ ਜਿਸ ਵੇਲੇ ਚਾਰ-ਚੁਫੇਰਿਓਂ ਬੁਢਾਪਾ ਛਾ ਗਿਆ ਨਾ ਤੇ ਉਸ ਵੇਲੇ ਕੁਦਰਤ ਨੇ ਆਪਣਾ ਰੰਗ ਬਦਲਿਆ ਕਿ ਤਾਬੋ ਦਾ ਮਾਲਿਕ ਮਰ ਗਿਆ। ਭਾਵ ਬੇ-ਔਲਾਦ ਵੀ ਰਹਿ ਗਈ ਤੇ ਪਤੀ ਵੀ ਮਰ ਗਿਆ। ਇਸ ਤੋਂ ਬਾਅਦ ਜੇਠ ਵੀ ਮਰ ਗਿਆ, ਦਿਉਰ ਵੀ ਮਰ ਗਿਆ, ਇਥੋਂ ਤੱਕ ਕਿ ਸੱਸ-ਸਹੁਰਾ ਵੀ ਮਰ ਗਏ ਤੇ ਇੰਨੀ ਵੱਡੀ ਜ਼ਮੀਨ ਦੀ ਮਾਲਿਕ ਤਾਬੋ ਹੀ ਰਹਿ ਗਈ, ਪਰ ਘਰ ਦਾ ਜੀਅ ਹੋਰ ਕੋਈ ਨਹੀਂ ਰਿਹਾ। ਇਸ ਤੋਂ ਬਾਅਦ ਸ਼ਰੀਕਾਂ ਨੇ ਸਾਰੀ ਜ਼ਮੀਨ ਸਾਂਭ ਲਈ ਤੇ ਤਾਬੋ ਦੇ ਹੱਥ ਵਿਚ ਹੁਣ ਬੁੱਢੇ ਵੇਲੇ ਇਕ ਡੰਗੋਰੀ ਹੈ ਤੇ ਹੱਥ ਵਿਚ ਇਕ ਠੂਠਾ ਹੈ।

ਸ੍ਰੀ ਨਾਨਕ-ਨਿਰੰਕਾਰੀ ਸਾਹਿਬ ਸੱਚਾ ਪਾਤਸ਼ਾਹ ਜਿਸ ਦੀ ਸਿੱਖੀ ਤੁਹਾਨੂੰ ਪ੍ਰਾਪਤ ਹੋਈ ਹੈ, ਉਸ ਬਾਬੇ ਨਾਨਕ ਦਾ ਬਚਨ ਤੁਸੀਂ ਰੋਜ਼ ਪੜ੍ਹਦੇ ਹੋ :

***"ਨਦਰਿ ਉਪਠੀ ਜੇ ਕਰੇ***
***ਸੁਲਤਾਨਾ ਘਾਹੁ ਕਰਾਇਦਾ ॥"***

*(ਪੰਨਾ ੪੭੨)*

ਹੁਣ ਤਾਬੋ ਦਰ-ਦਰ ਭਟਕਦੀ ਹੈ ਤੇ ਉਸ ਦੇ ਕੰਨਾਂ ਵਿਚ ਸਰੋਤ ਪਈ ਕਿ ਸ੍ਰੀ ਨਾਨਕ ਨਿਰੰਕਾਰੀ ਦਾ ਸੱਤਵਾਂ ਜਾਮਾ, ਜੋਤ ਉਹੀ ਹੈ, ਪਰ ਜਾਮਾ ਸੱਤਵਾਂ ਹੈ ਤੇ ਹਰਿਰਾਇ ਸਾਹਿਬ ਗੁਰਦੁਆਰੇ ਵਿਚ ਨੇ। ਰੋਜ਼ ਦੀਵਾਨ ਸੱਜਦੇ ਨੇ, ਆਸਾਂ ਦੀ ਵਾਰ ਦਾ ਕੀਰਤਨ ਹੁੰਦਾ ਹੈ ਔਰ ਹਸਪਤਾਲ ਉਥੇ ਇਕ ਖੁੱਲ੍ਹਾ ਹੋਇਆ ਹੈ। ਬੜੀਆਂ ਕੀਮਤੀ-ਕੀਮਤੀ ਦਵਾਈਆਂ ਨੇ ਉਥੇ। ਕੰਨਾਂ ਵਿਚ ਸਰੋਤ ਪੈ ਗਈ ਹੈ ਤਾਬੋ ਦੇ, ਪਰ ਕਿਹੜਾ ਮੂੰਹ ਲੈ ਕੇ ਜਾਵਾਂ ਉਹਨਾਂ ਕੋਲ। ਹੱਥੋਂ ਵੀ ਖਾਲੀ

ਹਾਂ, ਇਕ ਕੌਡੀ ਜਿੰਨੀ ਚੀਜ਼ ਵੀ ਮੇਰੇ ਕੋਲ ਭੇਟਾ ਰੱਖਣ ਵਾਸਤੇ ਹੈ ਨਹੀਂ, ਮੈਂ ਕਿਸ ਤਰ੍ਹਾਂ ਜਾਵਾਂ ? ਕੋਈ ਰਾਹ ਨਹੀਂ ਲੱਭਦਾ। ਮੈਨੂੰ ਕੌਣ ਮਿਲਾਵੇ, ਕੌਣ ਮੇਰੇ ਤੇ ਨੇਕੀ ਕਰੇ, ਕੌਣ ਮੇਰੇ ਤੇ ਪਰਉਪਕਾਰ ਕਰੇ ? ਮੇਰੇ ਕੀਤੇ ਹੋਏ ਪਾਪ ਮੇਰੇ ਸਾਹਮਣੇ ਨਾ ਤਰਿਆ ਜਾਣ ਵਾਲਾ ਦਰਿਆ ਬਣ ਕੇ ਠਾਠਾਂ ਮਾਰ ਰਹੇ ਨੇ। ਮੇਰੇ ਪਾਪਾਂ ਦੇ ਬੜੇ ਵੱਡੇ-ਵੱਡੇ ਢੇਰ ਨੇ। ਮੈਂ ਮਾਸੂਮ ਬੱਚਿਆਂ ਦੀ ਕਾਤਿਲ ਹਾਂ। ਮੈਂ ਉਹਨਾਂ ਦੇ ਡੇਲੇ ਬਾਹਰ ਨਿਕਲਦੇ ਹੋਏ ਵੇਖੇ। ਮੈਂ ਉਹਨਾਂ ਦਾ ਸਾਹ ਗੁੰਮ ਹੁੰਦਿਆਂ ਹੋਇਆਂ ਵੇਖਿਆ। ਮੈਂ ਉਹਨਾਂ ਦੇ ਨਿੱਕੇ-ਨਿੱਕੇ ਪੈਰ ਜ਼ਮੀਨ ਉਤੇ ਰਗੜਦਿਆਂ ਹੋਏ ਵੇਖੇ। ਇਸ ਲਈ ਮੈਂ ਨਿਰਦਈ ਹਾਂ, ਮੈਂ ਹਤਿਆਰਣ ਹਾਂ। ਮੈਂ ਪਾਪਣ ਹਾਂ, ਮੈਂ ਜ਼ਾਲਮ ਹਾਂ। ਮੈਨੂੰ ਕੌਣ ਬਖਸ਼ੇਗਾ ? ਤੁਸੀਂ ਕਈ ਵੇਰਾਂ ਇਹ ਬਚਨ ਪੜ੍ਹਿਆ ਹੋਏਗਾ 'ਗੁਰੂ ਗ੍ਰੰਥ ਸਾਹਿਬ' ਵਿਚ :

*(ੳ)......"ਚਰਣ ਤ ਪਰ ਸਕਯਥ"*

ਸਕਿਅੱਥ ਦਾਂ ਅਰਥ ਹੈ ਸ੍ਰੇਸ਼ਟ, ਪਵਿੱਤਰ। ਭਾਵ ਸਿੱਖਾ ਤੇਰੇ ਚਰਨ ਖਾਸ ਕਰਕੇ ਉਦੋਂ ਪਵਿੱਤਰ ਹੋਣਗੇ, ਉਦੋਂ ਸਫਲੇ ਹੋਣਗੇ, ਜਦੋਂ ਤੇਰੇ ਚਰਨ ਸਾਹਿਬ ਸ੍ਰੀ ਗੁਰੂ ਅਮਰਦਾਸ ਦੀ ਚਰਨ-ਸ਼ਰਨ ਜਾਣਗੇ।

*(ਅ)......"ਹਥ ਤ ਪਰ ਸਕਯਥ"*

*ਹਥ ਲਗਹਿ ਗੁਰ ਅਮਰ ਪਯ ॥*



ਹੱਥ ਉਹ ਸਫਲੇ ਹੋਣਗੇ ਜਿਹੜੇ ਹੱਥ ਸ੍ਰੀ 'ਗੁਰੂ ਅਮਰਦੇਵ ਮਹਾਰਾਜ ਦੇ ਚਰਨਾਂ ਨੂੰ ਛੂੰਹਦੇ ਨੇ।

*(ੲ)......"ਨੈਣ ਤ ਪਰ ਸਕਯਥ"*

ਖਾਸ ਤੌਰ ਤੇ ਤੇਰੇ ਨੇਤਰ ਉਦੋਂ ਸਫਲੇ ਹੋਣਗੇ ਜਦੋਂ ਤੂੰ ਨੇਤਰਾਂ ਨਾਲ ਦਰਸ਼ਨ ਕਰੇਂਗਾ ਸਾਹਿਬ 'ਸ੍ਰੀ ਗੁਰੂ ਅਮਰਦੇਵ' ਮਹਾਰਾਜ ਦੇ। ਇਕ-ਇਕ ਅੰਗ ਗਿਣਦੇ ਆ ਰਹੇ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ।

*(ਸ)......"ਸ੍ਰਵਣ ਤ ਪਰ ਸਕਯਥ*

*ਸ੍ਰਵਣਿ ਗੁਰੁ ਅਮਰੁ ਸੁਣਿਜੈ ॥"*

(ਪੰਨਾ ੧੩੯੪)

ਕੰਨ ਤੇਰੇ ਉਦੋਂ ਸਫਲੇ ਪਵਿੱਤਰ ਮੰਨੇ ਜਾਣਗੇ, ਜਦੋਂ ਤੂੰ ਕੰਨਾਂ ਨਾਲ ਸੁਣੇ "ਧੰਨ ਗੁਰੂ ਅਮਰਦਾਸ"। ਉਹ ਹਿਰਦਾ ਸਫਲਾ ਹੈ, ਪਵਿੱਤਰ ਹੈ, ਜਿਸ ਹਿਰਦੇ ਵਿਚ ਵੱਸਦਾ ਹੈ ਸਾਹਿਬ "ਸ੍ਰੀ ਗੁਰੂ ਅਮਰਦੇਵ"।

*(ਹ)......"ਸਕਯਥ ਸੁ ਸਿਰ"*

ਸਿਰ ਤੇਰਾ ਉਦੋਂ ਸਫਲਾ ਹੋਵੇਗਾ, ਜਦੋਂ ਤੂੰ ਆਪਣਾ ਸਿਰ ਸਾਹਿਬ ਸੱਚੇ ਪਾਤਸ਼ਾਹ ਦੇ ਚਰਨਾਂ ਤੇ ਰੱਖ ਦੇਵੇਂਗਾ। ਐ ਗੁਰੂ ਅਮਰਦੇਵ ਮਹਾਰਾਜ ਸੱਚੇ ਪਾਤਸ਼ਾਹ ਜੀ ! ਤੇਰਾ ਇਸ਼ਨਾਨ ਹੈ 'ਨਾਮ ਜਪਣਾ।' ਇਹ ਗੱਲ ਗੁਰੂ ਜੀ ਖੁਦ ਆਪਣੀ

ਰਸਨਾ ਨਾਲ ਫੁਰਮਾ ਰਹੇ ਹਨ ਕਿ 'ਨਾਮ ਜਪਣਾ' ਹੀ ਦੁਨੀਆਂ ਭਰ ਦੇ ਰਸ ਪ੍ਰਾਪਤ ਕਰ ਲੈਣੇ ਹੈ। ਔਰ 'ਨਾਮ ਜਪਣਾ' ਹੀ ਵੰਨ-ਸੁਵੰਨੇ ਭੋਜਨਾਂ ਦਾ ਖਾ ਲੈਣਾ ਹੈ। ਨਾਮ ਦਾ ਰਸ ਲੈਣ ਵਾਲੇ, ਗ੍ਰਹਿਣ ਕਰਨ ਵਾਲੇ ਸ੍ਰੀ ਗੁਰੂ ਅਮਰਦੇਵ ਜੀ ਸਦਾ ਹੀ ਮਿੱਠੀ ਬਾਣੀ ਮੂੰਹੋਂ ਬੋਲਦੇ ਨੇ।

ਧੰਨ "ਸ੍ਰੀ ਗੁਰੂ ਅੰਗਦ ਦੇਵ" ਸੱਚਾ ਪਾਤਸ਼ਾਹ ਜਿਨ੍ਹਾਂ ਦੀ ਸੇਵਾ ਕਰਕੇ ਤੁਸੀਂ ਅਗੰਮ ਵਾਹਿਗੁਰੂ ਦੀ ਗਤੀ ਜਾਣ ਲਈ। ਗੁਰੂ ਅਮਰਦੇਵ ਜੀ ਦੇ ਸੱਜੇ ਹੱਥ ਤੇ ਕਮਲ ਫੁੱਲ ਹੈ ਤੇ ਸਿੱਧੀ ਭਾਵ ਜੋ ਕੁਝ ਆਖਣਾ ਠੀਕ ਹੋ ਜਾਣਾ, ਇਹ ਗੁਰੂ ਅਮਰਦੇਵ ਸਾਹਿਬ ਦੇ ਖੱਬੇ ਪਾਸੇ ਵੱਸਦੀ ਹੈ ਤੇ ਅਮਰਦੇਵ ਸੱਚੇ ਪਾਤਸ਼ਾਹ ਦੇ ਹਿਰਦੇ ਵਿਚ ਵੱਸਦਾ ਹੈ, ਨਾ ਕਿਹਾ ਜਾਣ ਵਾਲਾ, ਨਾ ਕਥਨ ਵਿਚ ਆਉਣ ਵਾਲਾ "ਸਤਿਨਾਮ-ਵਾਹਿਗੁਰੂ'! ਇਹ ਅਮਰਦੇਵ ਦੇ ਹਿਰਦੇ ਵਿਚ ਵੱਸਦਾ ਹੈ। ਔਰ ਜਿਨ੍ਹੇ ਪਰਸ ਲਿਆ ਹੈ ਸ੍ਰੀ 'ਗੁਰੂ ਅਮਰਦੇਵ' ਮਹਾਰਾਜ ਨੂੰ, ਜਿਨ੍ਹੇ ਛੂਹ ਲਿਆ ਹੈ ਗੁਰੂ ਅਮਰਦਾਸ ਨੂੰ, ਜਿਨ੍ਹੇ ਨਮਸ਼ਕਾਰ ਕਰ ਲਈ ਹੈ ਗੁਰੂ ਅਮਰਦਾਸ ਨੂੰ, ਤਾਂ ਉਸ ਨੂੰ ਸਾਰੀਆਂ ਇੱਛਾਂ ਮਿਲ ਗਈਆਂ ਨੇ, ਭਾਵ ਉਸ ਦੀਆਂ ਸਾਰੀਆਂ ਖਾਹਿਸ਼ਾਂ ਪੂਰੀਆਂ ਹੋ ਗਈਆਂ ਨੇ।

ਮਾਨ ਸਿੰਘ ਜੀ ਝੌਰ ਕਹਿੰਦੇ ਮੈਂ ਇਕ ਬਚਨ ਪੜ੍ਹਿਆ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ :



*"ਤਿ ਨਰ ਦੁਖ ਨਹ ਭੁਖ"*

ਭਾਵ ਉਹ ਆਦਮੀ ਨਾ ਦੁਖੀ ਹੁੰਦੇ ਨੇ, ਨਾ ਉਹਨਾਂ ਨੂੰ ਭੁੱਖ ਸਤਾਉਂਦੀ ਹੈ। ਉਹਨਾਂ ਆਦਮੀਆਂ ਨੂੰ ਨਾ ਗਮ ਹੁੰਦਾ ਹੈ ਤੇ ਨਾ ਹੀ ਉਹਨਾਂ ਆਦਮੀਆਂ ਦਾ ਕੋਈ ਅੰਤ ਲੈ ਸਕਦਾ ਹੈ। ਔਰ ਉਹ ਆਦਮੀ ਕਿਸੇ ਦੂਜੇ ਦੀ ਸੇਵਾ ਨਹੀਂ ਕਰਦੇ, ਯਾਨੀ ਕਿਸੇ ਦੇ ਗੁਲਾਮ ਨਹੀਂ ਬਣਦੇ, ਜਿਹਨਾਂ ਉਤੇ ਪ੍ਰਸੰਨ ਹੋ ਗਿਆ ਗੁਰੂ ਅਮਰਦੇਵ ਸੱਚਾ ਪਾਤਸ਼ਾਹ।

*"ਅਮਰਦਾਸ ਗੁਣ ਤੇਰੇ*
*ਭਲੇ ਅਮਰਦਾਸ ਗੁਣ ਤੇਰੇ ॥"*

(ਪੰਨਾ ੧੩੯੬)

ਹਜ਼ੂਰ ਦਾ ਅਵਤਾਰ ੧੫ ਜੇਠ ਬਿਕ੍ਰਮੀ ਸੰਮਤ ੧੫੩੬ ਨੂੰ ਪਿੰਡ ਬਾਸਰਕੇ ਜ਼ਿਲਾ ਅੰਮ੍ਰਿਤਸਰ ਤੇਜਭਾਨ ਖੱਤਰੀ ਦੇ ਘਰ ਮਾਤਾ ਸੁਲੱਖਣੀ ਦੀ ਕੁਖੋਂ ਹੋਇਆ। ੧੫੬੯ ਬਿਕ੍ਰਮੀ ਵਿਚ ਸਿਆਲਕੋਟ ਦੇ ਜ਼ਿਲੇ ਵਿਚ ਦੇਵੀ ਚੰਦ ਦੀ ਲੜਕੀ ਰਾਮ ਕੌਰ ਨਾਲ ਆਪ ਦੀ ਸ਼ਾਦੀ ਹੋਈ। ਔਰ ਜਦੋਂ ਇਕਵੀਂ (੨੧) ਵਾਰੀ ਗੰਗਾ ਦਾ ਇਸ਼ਨਾਨ ਕਰਕੇ ਆ ਰਹੇ ਸੀ ਤਾਂ ਰਸਤੇ ਵਿਚ ਇਕ ਸਾਥੀ ਮਿਲ ਗਿਆ। ਇਕ ਜਗ੍ਹਾ ਆਰਾਮ ਕਰਨਾ ਚਾਹਿਆ ਤਾਂ ਇਕ ਦਰੱਖਤ ਦੇ ਹੇਠਾਂ ਬੈਠ ਗਏ। ਲੇਟੇ ਹੋਏ ਸਨ ਜਦੋਂ ਤੇ ਸਾਥੀਆਂ ਵਿਚੋਂ ਇਕ ਸਾਥੀ ਦੀ ਨਦਰ ਚਲੀ ਗਈ ਸਾਹਿਬ

ਸ੍ਰੀ ਗੁਰੂ ਅਮਰਦੇਵ ਦੇ ਚਰਨਾਂ ਵੱਲ ਤੇ ਬਦੋ-ਬਦੀ ਉਸ ਦਾ ਸਿਰ ਝੁਕ ਗਿਆ। ਕਿਉਂਕਿ ਚਰਨ ਵਿਚ ਪੱਦਮ ਦਾ ਨਿਸ਼ਾਨ ਸੀ ਤੇ ਪੱਦਮ ਦਾ ਨਿਸ਼ਾਨ ਮਹਾਂਪੁਰਸ਼ਾਂ, ਅਵਤਾਰਾਂ ਦੇ ਚਰਨਾਂ ਵਿਚ ਹੁੰਦਾ ਹੈ । ਇਸ ਨੂੰ ਕਿਸੇ ਨੇ ਆਖਿਆ ਨਹੀਂ ਕਿ ਤੂੰ ਮੱਥਾ ਟੇਕ, ਬਲਕਿ ਆਪਣੇ ਆਪ ਉਸ ਦਾ ਸਿਰ ਝੁਕ ਗਿਆ । ਮੈਂ ਇਕ ਮੁਸਲਮਾਨ ਦਾ ਬਚਨ ਪੜ੍ਹਿਆ ਹੈ ਮਾਨ ਸਿੰਘ ਜੀ ਝੌਰ ਕਹਿੰਦੇ ਕਿ :

***"ਸਿਰ ਜਿਸ ਪੇ ਨਾ ਝੁੱਕ ਜਾਏ,***
***ਉਸੇ ਦਰ ਨਹੀਂ ਕਹਿਤੇ ।***

ਭਾਵ ਜਿਸ ਤੇ ਸਿਰ ਨਾ ਝੁਕੇ, ਬਦੋਬਦੀ ਵੀ ਨਾ ਝੁਕੇ ਤੇ ਉਸ ਨੂੰ ਦਰ ਨਹੀਂ ਕਹਿੰਦੇ ।

***"ਸਿਰ ਜਿਸ ਪੇ ਨਾ ਝੁੱਕ ਜਾਏ,***
***ਉਸੇ ਦਰ ਨਹੀਂ ਕਹਿਤੇ ।***
***ਔਰ ਹਰ ਦਰ ਪੇ ਜੋ ਝੁੱਕ ਜਾਏ,***
***ਉਸੇ ਸਿਰ ਨਹੀਂ ਕਹਿਤੇ ।"***

ਸਿਰ ਉਹੋ ਹੀ ਹੈ ਜਿਹੜਾ ਇਕ ਥਾਂ ਝੁੱਕ ਗਿਆ ਤੇ ਝੁੱਕ ਗਿਆ । ਔਰ ਜਿਸ ਸਾਥੀ ਦਾ ਸਿਰ ਝੁਕਿਆ ਸੀ ਨਾ, ਉਸ ਨੇ ਗੁਰੂ ਜੀ ਨੂੰ ਕਿਹਾ ਕਿ ਥੋੜਿਆਂ ਦਿਨਾਂ ਤੱਕ ਕੁਝ ਸੁਣੋ, ਫਿਰ ਤੁਹਾਡੇ ਕੋਲੋਂ ਆਪਣੇ ਮਨ ਦੀਆਂ ਮੰਗਾਂ ਮੰਗਾਂਗੇ। ਗੁਰੂ ਜੀ ਵੀ ਹੈਰਾਨ ਸਨ ਕਿ ਇਹ ਕਹਿ ਕੀ ਰਿਹਾ ਹੈ । ਆਰਾਮ ਕਰਕੇ ਸਫਰ ਫਿਰ ਪ੍ਰਾਰੰਭ ਹੋ ਗਿਆ ਤੇ ਜਿਸ ਨੇ ਪੱਦਮ ਦਾ ਨਿਸ਼ਾਨ ਵੇਖ ਕੇ ਆਪਣੇ ਆਪ ਮੱਥਾ ਟੇਕਿਆ ਸੀ ਨਾ, ਉਹ ਗੁਰੂ ਜੀ ਕੋਲੋਂ ਗੱਲ ਪੁੱਛ ਬੈਠਾ ਕਿ "ਮਹਾਰਾਜ, ਤੁਹਾਡਾ ਗੁਰੂ ਕੌਣ ਹੈ, ਗੁਰੂ ?" ਤੇ ਅਮਰਦੇਵ ਹੈਰਾਨ ਹੋ ਗਿਆ ਤੇ ਕਹਿਣ ਲੱਗੇ, ਇੱਕੀ ਵੇਰਾਂ ਗੰਗਾ ਦਾ ਇਸ਼ਨਾਨ ਕੀਤਾ ਹੈ, ਅਜੇ ਵੀ ਗੁਰੂ ਦੀ ਲੋੜ ਰਹੀ ! ਤੇ ਜਿਹੜੇ ਬੰਦੇ ਨੇ ਸਵਾਲ ਕੀਤਾ ਸੀ, ਉਹ ਜ਼ਿੰਦਗੀ ਜਿੰਨਾ ਲੰਮਾ ਸਾਹ ਦਾ ਹੌਕਾ ਲੈ ਕੇ ਕਹਿਣ ਲੱਗਾ, ਅੱਜ ਤੋਂ ਪਹਿਲਾਂ ਜੋ ਜਪ-ਤਪ, ਪੂਜਾ-ਪਾਠ ਕੀਤਾ ਸੀ, ਉਹ ਸਭ ਕੁਝ ਮਿੱਟੀ ਵਿਚ ਮਿਲ ਗਿਆ। ਤਾਂ ਗੁਰੂ ਜੀ ਨੇ ਪੁਛਿਆ, "ਕਿਉਂ ?" ਕਹਿਣ ਲੱਗਾ, ਕਿਉਂਕਿ ਅੱਜ ਇਕ ਨਿਗੁਰੇ ਦਾ ਦਰਸ਼ਨ ਹੋ ਗਿਆ, ਅੱਜ ਇਕ ਨਿਗੁਰੇ ਦੇ ਮੂੰਹ ਲੱਗ ਗਿਆ ਹਾਂ, ਸਭ ਕੁਝ ਨਸ਼ਟ ਹੋ ਗਿਆ । ਪਰ ਇਹ ਤਾਂ ਝਾਤੀ ਅਸੀਂ ਆਪਣੇ ਅੰਦਰ ਆਪ ਪਾਉਣੀ ਹੈ ਕਿ ਅਸੀਂ ਗੁਰੂ ਵਾਲੇ ਹਾਂ ਕਿ ਨਹੀਂ ।

ਹਜ਼ੂਰ ਫੁਰਮਾਉਂਦੇ ਹਨ ਕਿ ਇਹ ਜਿਹੜੀ ਰਾਤ ਹੈ, ਇਹ ਇਕ ਜਾਲੀ ਹੈ, ਜਿਸ ਦੇ ਵਿਚ ਨਿੱਕੇ-ਨਿੱਕੇ ਪਰਿੰਦੇ ਫੱਸਦੇ ਨੇ। ਔਰ ਜਿਹੜਾ ਦਿਨ ਹੈ, ਇਹ ਵੀ ਇਕ ਬਹੁਤ ਵੱਡਾ ਜਾਲ ਹੈ, ਜਿਸ ਵਿਚ ਬੜੇ-ਬੜੇ ਵੱਡੇ ਮਗਰਮੱਛ ਵੀ ਫੱਸ ਜਾਂਦੇ ਨੇ। ਔਰ ਦਿਨ ਰਾਤ ਦੀਆਂ ਜਿਹੜੀਆਂ ਘੜੀਆਂ ਨੇ, ਇਹ ਨਿੱਕੀਆਂ-ਨਿੱਕੀਆਂ

ਫਾਹੀਆਂ ਨੇ, ਜਿਨ੍ਹਾਂ ਵਿਚ ਨਿੱਕੇ-ਨਿੱਕੇ ਜੀਵ ਫਸ ਜਾਂਦੇ ਨੇ।

ਭਾਈ ਗੁਰਦਾਸ ਜੀ ਵੀ ਆਪਣੀ ਵਾਰ ਵਿਚ ਗੁਰੂ ਅਰਜਨ ਦੇਵ ਜੀ ਬਾਰੇ ਲਿਖ ਗਏ ਹਨ ਕਿ :

*"ਅਲਖ ਨਿਰੰਜਨੁ ਆਖੀਐ*
*ਅਕਲ ਅਜੋਨਿ ਅਕਾਲ ਅਪਾਰਾ।"*

ਜਿਹੜਾ ਨਿਰੰਜਨ ਮਤਲਬ ਸਤਿਨਾਮ, ਭਾਵ ਜਿਹੜਾ ਲਿਖਿਆ ਨਹੀਂ ਜਾਂਦਾ ਤੇ ਜਿਸ ਨਿਰੰਕਾਰ ਕੋਲ ਜਾਤ-ਬਰਾਦਰੀ, ਭਾਈਚਾਰਾ ਕੋਈ ਨਹੀਂ। ਔਰ ਜਿਹੜਾ ਵਾਹਿਗੁਰੂ ਜੂਨਾਂ ਵਿਚ ਨਹੀਂ ਆਉਂਦਾ, ਭਾਵ ਜੰਮਣ ਮਰਨ ਦੇ ਗੇੜ ਵਿਚ ਨਹੀਂ ਆਉਂਦਾ।

*"ਅਲਖ ਨਿਰੰਜਨੁ ਆਖੀਐ*
*ਅਕਲ ਅਜੋਨਿ ਅਕਾਲ ਅਪਾਰਾ।"*

(ਭਾਈ ਗੁਰਦਾਸ, ੨੪/੧੮)

ਜਿਸ ਅਕਾਲ ਪੁਰਖ ਦਾ ਪਾਰਾਵਾਰ ਕੋਈ ਨਹੀਂ, ਅੰਤ ਕੋਈ ਨਹੀਂ। ਜਿਹੜਾ ਤੋਲਿਆ-ਮਿਣਿਆ ਨਹੀਂ ਜਾਂਦਾ। ਉਹ ਇਕ ਜੋਤ ਦੀ ਤਰ੍ਹਾਂ ਹੈ ਔਰ ਜਿਸ ਦਾ ਪੁਜਾਰੀ ਖਾਲਸਾ ਹੈ, ਉਹ ਸਦਾ ਅਟੱਲ ਜੋਤ ਹੈ। ਉਹ ਜਿਹੜੀ ਜੋਤ ਪਰਮੇਸ਼ਰ ਦੀ ਹੈ, ਸ੍ਰੀ "ਗੁਰੂ ਅਰਜਨ ਦੇਵ" ਉਸ ਜੋਤ ਦਾ ਪਿਆਰਾ ਹੈ। ਗੁਰੂ ਅਰਜਨ ਦੇਵ ਉਸ ਜੋਤ ਦਾ ਪੁਜਾਰੀ ਹੈ। ਗੁਰੂ ਅਰਜਨ ਦੇਵ ਸਾਹਿਬ ਜਗਤ ਦਾ ਜੀਵਨ ਹੈ ਅਤੇ ਗੁਰੂ ਜੀ ਦੀ ਜੱਗ ਵਿਚ ਜੈ-ਜੈਕਾਰ ਹੋ ਰਹੀ ਹੈ। ਕਿਉਂ ਹੋ ਰਹੀ ਹੈ ਜੈ-ਜੈਕਾਰ ?

*"ਜਗ ਮਗ ਜੋਤਿ ਨਿਰੰਤਰੀ"*

ਉਹ ਜਿਹੜੀ ਨਿਰੰਕਾਰ ਦੀ ਜੋਤ ਹੈ, ਇਕ-ਰਸ ਦਿਨੇ-ਰਾਤ, ਸਵੇਰੇ-ਸ਼ਾਮ ਸਤਿਯੁਗ ਤੋਂ ਲੈ ਕੇ ਹੁਣ ਤੱਕ ਜਗਦੀ ਆ ਰਹੀ ਸੀ, ਉਹ ਜੋਤ ਸਤਿਯੁੱਗ ਤੋਂ ਪਹਿਲਾਂ ਵੀ ਜਗਦੀ ਸੀ। ਔਰ ਇਹ ਜੋਤ ਲੋਕਾਂ ਨੂੰ ਚਾਨਣਾ ਦਿੰਦੀ ਸੀ ਤੇ ਜਿੰਨਾ ਪਸਾਰਾ ਹੈ, ਉਸ ਜੋਤ ਦਾ ਹੀ ਪਸਾਰਾ ਹੈ।

*"ਜਗ ਮਗ ਜੋਤਿ ਨਿਰੰਤਰੀ*
*ਜਗ ਜੀਵਨ ਜਗ ਜੈ ਜੈ ਕਾਰਾ ॥"*

"ਗੁਰੂ ਅਰਜਨ ਦੇਵ ਜੀ" ਦੀ ਜੈ-ਜੈਕਾਰ ਹੀ ਇਸ ਵਾਸਤੇ ਹੈ, ਕਿਉਂਕਿ ਉਹ ਜਗਮਗ ਜੋਤ ਦੇ ਪੁਜਾਰੀ ਸਨ।

*"ਨਮਸਕਾਰ ਸੰਸਾਰ ਵਿਚਿ"*

"ਗੁਰੂ ਅਰਜਨ ਦੇਵ ਜੀ" ਨੂੰ ਸੰਸਾਰ ਵਿਚ ਮੱਥਾ ਟੇਕਿਆ ਜਾਂਦਾ ਹੈ, ਇਸੇ ਕਰਕੇ ਹੀ ਪ੍ਰਣਾਮ ਕੀਤੀ ਜਾਂਦੀ ਹੈ :

*"ਨਮਸਕਾਰ ਸੰਸਾਰ ਵਿਚਿ*

*ਆਦਿ ਪੁਰਖ ਆਦੇਸੁ ਉਧਾਰਾ ।"* (ਭਾ: ਗੁਰਦਾਸ, ੨੪/੧੮)

ਭਾਵ ਇਸੇ ਕਰਕੇ ਮੱਥਾ ਟੇਕਿਆ ਜਾਂਦਾ ਹੈ, ਕਿਉਂਕਿ ਇਹ ਆਦਿ-ਪੁਰਖ ਦਾ ਸਰਗੁਣ ਰੂਪ ਨੇ। ਔਰ ਜਿਹੜਾ ਇਨ੍ਹਾਂ ਨੂੰ ਆਦੇਸ਼ ਕਰਦਾ ਹੈ, ਜਿਹੜਾ ਇਨ੍ਹਾਂ ਨੂੰ ਪ੍ਰਣਾਮ ਕਰਦਾ ਹੈ, ਉਸ ਦਾ ਸੰਸਾਰ ਵਿਚ ਪਾਰ-ਉਤਾਰਾ ਹੋ ਜਾਂਦਾ ਹੈ। ਔਰ ਜਿਹੜੇ ਚਾਰ-ਵਰਣ ਆਸ਼ਰਮ ਨੇ, ਜਿਹੜੇ ਛੇ ਸ਼ਾਸ਼ਤਰ ਨੇ ਔਰ ਉਹਨਾਂ ਦੇ ਦਰਸ਼ਨ ਜਿਹੜੇ ਮੱਤ ਨੇ ਤੇ ਉਹਨਾਂ ਸਾਰਿਆਂ ਵਿਚੋਂ ਜਿਹੜਾ 'ਗੁਰਮਤਿ ਦਾ ਮੱਤ' ਹੈ, ਇਹ ਸੱਚਾ ਹੈ। ਆਚਾਰ ਦੇ ਆਧਾਰ ਉਤੇ ਹੈ। ਚਾਲ-ਚਲਣ ਦੇ ਆਧਾਰ ਉਤੇ ਹੈ।

*"ਨਾਮੁ ਦਾਨੁ ਇਸਨਾਨੁ ਦ੍ਰਿੜਿ"*

'ਗੁਰੂ ਅਰਜਨ ਦੇਵ' ਨੇ ਆਪਣੇ ਸਿੱਖਾਂ ਨੂੰ ਨਾਮ ਜਪਣਾ, ਦਾਨ ਦੇਣਾ ਤੇ ਅੰਮ੍ਰਿਤ ਵੇਲੇ ਸਰੀਰ ਦੀ ਚੁਸਤੀ ਵਾਸਤੇ ਇਸ਼ਨਾਨ ਕਰਨਾ, ਇਹ ਗੱਲਾਂ ਦ੍ਰਿੜ੍ਹ ਕਰਵਾਈਆਂ ਨੇ।

*"ਨਾਮੁ ਦਾਨੁ ਇਸਨਾਨੁ ਦ੍ਰਿੜਿ*
*ਗੁਰਮੁਖਿ ਭਾਇ ਭਗਤਿ ਨਿਸਤਾਰਾ ।"*

ਤੇ ਭਾਈ ਜੀ ਕਹਿੰਦੇ ਨੇ :

*ਸਿਰਜਣਹਾਰਾ......,*
*ਗੁਰੂ ਅਰਜਨੁ ਸਚੁ*
*ਸਿਰਜਣਹਾਰਾ......।"* (ਭਾਈ ਗੁਰਦਾਸ, ੨੪/੧੮)

ਇਕ ਚੇਲੇ ਨੇ 'ਗੁਰੂ ਗ੍ਰੰਥ ਸਾਹਿਬ ਜੀ' ਨੂੰ ਸਵਾਲ ਕੀਤਾ ਕਿ ਮਹਾਰਾਜ! ਗੁਰੂ ਅਰਜਨ ਸਾਹਿਬ ਦਾ ਤੇ ਵੈਰੀ ਕੋਈ ਨਹੀਂ, ਫਿਰ ਉਹ ਕਿਹੜੇ ਵੈਰੀ ਨੇ ਜਿਨ੍ਹਾਂ ਨੂੰ ਅਰਜਨ ਸਾਹਿਬ ਨੇ ਜਿੱਤਿਆ ਹੋਵੇ ਤੇ ਉਹਨਾਂ ਦਾ ਨਾਮ ਪੈ ਗਿਆ ਹੋਵੇ "ਵੈਰੀਆਂ ਨੂੰ ਜਿੱਤਣ ਵਾਲਾ"। ਪਰ ਚੇਲੇ ਨੇ ਕਿਹਾ ਉਹ ਤਾਂ ਕਿਸੇ ਨੂੰ ਵੈਰੀ ਮੰਨਦੇ ਹੀ ਨਹੀਂ। ਉਹ ਤਾਂ ਕਹਿੰਦੇ ਨੇ :

*"ਸਭੁ ਕੋ ਮੀਤੁ ਹਮ ਅਪਨਾ ਕੀਨਾ*
*ਹਮ ਸਭਨਾ ਕੇ ਸਾਜਨ ॥"*

(ਪੰਨਾ ੬੭੧)

ਉਹ ਤਾਂ ਕਹਿੰਦੇ ਨੇ :

*"ਮਨ ਅਪੁਨੇ ਤੇ ਬੁਰਾ ਮਿਟਾਨਾ ॥*
*ਪੇਖੈ ਸਗਲ ਸ੍ਰਿਸਟਿ ਸਾਜਨਾ ॥"*

(ਪੰਨਾ ੨੬੬)

ਉਹ ਤਾਂ ਕਹਿੰਦੇ ਨੇ :

*"ਨਾ ਕੋ ਬੈਰੀ ਨਹੀ ਬਿਗਾਨਾ*
*ਸਗਲ ਸੰਗਿ ਹਮ ਕਉ ਬਨਿ ਆਈ ॥* (ਪੰਨਾ ੧੨੯੯)

ਫਿਰ ਉਹਨਾਂ ਦਾ ਵੈਰੀ ਕੌਣ ਹੈ, ਜਿਨ੍ਹਾਂ ਨੂੰ ਉਹਨਾਂ ਨੇ ਜਿੱਤਿਆ ਹੈ ? ਤਾਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਜਵਾਬ ਦਿੱਤਾ ਹੈ, ਇਸ ਸਵਾਲ ਦਾ ਕਿ ਗੁਰੂ ਅਰਜਨ ਦੇਵ ਜੀ ਨੇ ਗੁਰੂ ਰਾਮਦਾਸ ਜੀ ਕੋਲੋਂ ਅਸ਼ੀਰਵਾਦ ਲਿਆ ਤੇ ਪੰਜੇ ਵੈਰੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਖਾਤਮਾ ਕਰ ਦਿੱਤਾ। ਔਰ ਗੁਰੂ ਜੀ ਨੇ ਕਿਹਾ ਕਿ ਮੈਂ ਹੁਣ ਇਸ ਕਾਇਆਂ ਦੀ ਨਗਰੀ ਦਾ ਵਾਕਫ ਹੋ ਗਿਆ ਹਾਂ ਤੇ ਪੰਜੇ ਵੈਰੀ ਵੀ ਮੈਂ ਘੁੱਟ ਕੇ ਬੰਨ੍ਹ ਲਏ ਹੋਏ ਨੇ। ਸਾਡੇ ਮਨ ਦੀ ਅਵਸਥਾ ਵਾਸਤੇ 'ਗੁਰੂ ਗ੍ਰੰਥ ਸਾਹਿਬ' ਨੇ ਬਚਨ ਲਿਖਿਆ ਹੈ :

***ਬਾਬਾ ਅਬ ਨ ਬਸਉ ਇਹ ਗਾਉ ॥***

*(ਪੰਨਾ ੧੧੦੪)*

ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ ਕਿ ਇਹ ਜਿਹੜੀ ਦੇਹ ਹੈ, ਕਾਇਆਂ ਹੈ, ਇਹ ਇਕ ਪਿੰਡ ਹੈ। ਔਰ ਜਿਹੜਾ ਜੀਵ ਇਸ ਵਿਚ ਵੱਸਦਾ ਹੈ, ਉਹ ਇਸ ਪਿੰਡ ਦਾ 'ਚੌਧਰੀ' ਹੈ।

***"ਨੈਨੂ"***

ਭਾਵ ਜਿਹੜੀਆਂ ਅੱਖਾਂ ਨੇ, ਉਹ ਤਾਂ ਰੂਪ ਵੇਖਣ ਵਿਚ ਰੁੱਝ ਗਈਆਂ ਨੇ।

***"ਨਕਟੂ"***

ਔਰ ਜਿਹੜਾ ਨੱਕ ਹੈ, ਉਹ ਵਾਸ਼ਨਾ ਲੈਣ ਵਿਚ ਰੁੱਝ ਗਿਆ।



***"ਸ੍ਰਵਨ"***

ਔਰ ਜਿਹੜੇ ਕੰਨ ਨੇ, ਉਹ ਲਤਾ ਮੰਗੇਸ਼ਕਰ ਦੇ ਟੱਪੇ ਸੁਣਨ ਵਿਚ ਰੁੱਝ ਗਏ। ਔਰ ਜਿਹੜੀ ਜੀਭ ਹੈ ਉਹ ਖਾਣਿਆਂ ਦੇ ਸਵਾਦ ਵਿਚ ਰੁੱਝ ਗਈ। ਔਰ ਨਾ ਇੰਦਰੀਆਂ ਆਪਣੇ ਅਖਤਿਆਰ ਵਿਚ ਰਹੀਆਂ ਤੇ ਨਾ ਗਿਆਨ ਇੰਦਰੀਆਂ ਆਪਣੇ ਅਖਤਿਆਰ ਵਿਚ ਰਹੀਆਂ। ਸਾਰੀ ਫ਼ੌਜ ਹੀ 'OUT OF CONTROL' ਹੋ ਗਈ। ਇਸੇ ਲਈ ਤਾਂ ਇਹ ਦੇਹ ਕਹਿੰਦੀ ਹੈ ਕਿ ਮੈਂ ਹੁਣ ਇਸ ਕਾਇਆਂ ਦੀ ਨਗਰੀ ਵਿਚ ਰਹਿਣਾ ਨਹੀਂ। ਕਿਉਂਕਿ ਇਥੇ ਦੁਸ਼ਮਣ ਬੜੇ ਤੰਗ ਕਰਦੇ ਨੇ ਤੇ ਸਾਹਿਬ ਕਹਿੰਦੇ ਨੇ ਮੈਂ ਇਹ ਪੰਜੇ ਵੈਰੀ, ਸਰੀਰ ਨੂੰ ਦੁੱਖ ਦੇਣ ਵਾਲੇ ਬੰਨ੍ਹ ਲਏ ਨੇ। ਮੈਂ ਉਹਨਾਂ ਦੀਆਂ ਮੁਸ਼ਕਾਂ ਕੱਸ ਲਈਆਂ ਨੇ। ਤੇ ਕਾਇਆਂ ਵੀ ਕਹਿੰਦੀ ਹੈ ਜਦੋਂ ਦਾ ਮੈਂ ਤੇਰੀ ਸ਼ਰਨ ਵਿਚ ਆ ਗਈ ਨਾ, ਇਹ ਪੰਜੇ ਵੈਰੀ ਮੇਰੇ ਗੁਲਾਮ ਬਣ ਗਏ ਨੇ। ਮੇਰੇ ਆਖੇ ਵਿਚ ਹੀ ਚੱਲਦੇ ਨੇ। ਹੁਣ ਉਹਨਾਂ ਪੰਜਾਂ ਵਿਚੋਂ ਮੇਰੇ ਸਾਹਮਣੇ ਕੋਈ ਅੱਖ ਨਹੀਂ ਚੁੱਕਦਾ। ਹੁਣ ਇਸ ਕਾਇਆਂ ਦੀ ਨਗਰੀ ਨੂੰ ਕੋਈ ਡਰ ਨਹੀਂ ਰਹਿਆ। ਇਸ ਲਈ ਭਾਈ ਗੁਰਦਾਸ ਜੀ ਕਹਿੰਦੇ ਨੇ :

***"ਨਾਮੁ ਦਾਨੁ ਇਸਨਾਨੁ ਦਿੜਿ***
***ਗੁਰਮੁਖਿ ਭਾਇ ਭਗਤਿ ਨਿਸਤਾਰਾ।***
***ਸਚੁ ਸਿਰਜਣਹਾਰਾ***

*ਗੁਰੂ ਅਰਜਨੁ ਸਚੁ ਸਿਰਜਣਹਾਰਾ......॥"*

*(ਭਾ: ਗੁਰਦਾਸ, ੨੪/੧੯)*

ਭਾਵ ਜਦੋਂ ਮਨੁੱਖ ਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ ਤਾਂ ਇਹ ਪੰਜੇ ਵੈਰੀ ਉਸ ਮਨੁੱਖ ਦੇ ਤੇ ਗੁਰੂ ਦੇ ਗੁਲਾਮ ਬਣ ਜਾਂਦੇ ਨੇ। ਜਿਸ ਤਰ੍ਹਾਂ ਮਨੁੱਖ ਕਹਿੰਦਾ ਹੈ, ਉਸੇ ਤਰ੍ਹਾਂ ਹੀ ਤੇ ਇਹ ਕਾਇਆਂ ਕਰਦੀ ਹੈ। ਇਸੇ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੀ ਕਾਇਆਂ ਨੂੰ ਗੁਰੂ ਦੀ ਸ਼ਰਨ ਵਿਚ ਲਗਾਈਏ। ਭਾਵ ਗੁਰੂ ਪਾਸੇ ਲੱਗੀਏ, ਤਾਂਕਿ ਅਸੀਂ ਆਪਣੀ ਕਾਇਆਂ ਨੂੰ ਬੁਰੇ ਕੰਮਾਂ ਤੋਂ ਬਚਾ ਸਕੀਏ। ਕਿਉਂਕਿ ਮਨੁੱਖ ਦੀ ਕਾਇਆਂ ਇਸ ਤਰ੍ਹਾਂ ਦੀ ਕਾਇਆਂ ਹੈ ਕਿ ਇਸ ਨੂੰ ਜਿਸ ਪਾਸੇ ਲਗਾਵਾਂਗੇ, ਇਹ ਉਸ ਪਾਸੇ ਤੁਰ ਪੈਂਦੀ ਹੈ। ਇਸੇ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਪੰਜੇ ਵੈਰੀਆਂ ਨੂੰ ਕਾਬੂ ਕਰਕੇ ਆਪਣੀ ਕਾਇਆਂ ਨੂੰ ਨਿਰੰਕਾਰ ਦੇ ਪਾਸੇ ਵੱਲ ਲਗਾਈਏ, ਤਾਂਕਿ ਸਾਨੂੰ ਸਤਿਯੁਗ ਦੀ ਪ੍ਰਾਪਤੀ ਹੋ ਸਕੇ।

✡

# ਗੁਰੂ ਅਰਜਨ ਦੇਵ ਜੀ ਦੀ ਉਪਮਾਂ

*"ਗੁਰਬਾਣੀ ਭੰਡਾਰੁ ਭਰਿ,*
*ਕੀਰਤਨੁ ਕਥਾ ਰਹੈ ਰੰਗ ਰਤਾ ।"*

*(ਭਾਈ ਗੁਰਦਾਸ ਜੀ)*

ਇਸ ਵਿਚ ਪੁੱਛਿਆ ਗਿਆ ਹੈ ਕਿ "ਗੁਰਬਾਣੀ ਦਾ ਭੰਡਾਰਾ ਕੌਣ ਹੈ ?" ਤਾਂ ਹਜ਼ੂਰ ਨੇ ਦੱਸਿਆ ਹੈ ਕਿ ਗੁਰਬਾਣੀ ਦਾ ਭੰਡਾਰ "ਸ੍ਰੀ ਗੁਰੂ ਗ੍ਰੰਥ ਸਾਹਿਬ" ਹੈ । ਐਂ ਅੰਮ੍ਰਿਤ ਬਾਣੀ ਦਾ ਭਰਪੂਰ ਖਜ਼ਾਨਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ।

*"ਗੁਰਬਾਣੀ ਭੰਡਾਰੁ ਭਰਿ,*
*ਕੀਰਤਨੁ ਕਥਾ ਰਹੈ ਰੰਗ ਰਤਾ ।"*



ਔਰ 'ਗੁਰੂ ਅਰਜਨ ਦੇਵ' ਸੱਚਾ ਪਾਤਸ਼ਾਹ ਇਸ ਬਾਣੀ ਦੇ ਕੀਰਤਨ ਵਿਚ, ਇਸ ਬਾਣੀ ਦੀ ਕਥਾ ਵਿਚ, ਪ੍ਰੇਮ ਵਿਚ ਰੱਤਾ ਮੱਤਾ ਰਹਿੰਦਾ ਸੀ । ਚੌਵੀਂ ਘੰਟੇ ਮਸਤ ਦੀਵਾਨਾ ਰਹਿੰਦਾ ਸੀ । ਗੁਰਬਾਣੀ ਦੀ ਅਨਹਦ ਧੁਨ, ਗੁਰਬਾਣੀ ਦੀ ਅਲੌਕਿਕ ਧੁਨ, ਗੁਰਬਾਣੀ ਦੀਆਂ ਅਲੌਕਿਕ ਸੱਦਾਂ, ਤੇ ਇਸ ਅੰਮ੍ਰਿਤ ਨੂੰ ਪੀਂਦਾ ਹੈ ਗੁਰੂ ਅਰਜਨ ਦੇਵ ਸੱਚਾ ਪਾਤਸ਼ਾਹ ਤਖਤ ਉਤੇ ਬੈਠ ਕੇ । ਔਰ ਤਖ਼ਤ ਉਹ ਹੈ, ਜਿਹੜਾ 'ਬਾਬੇ ਨਾਨਕ' ਨੇ ਬਣਾਇਆ ਹੈ ।

*"ਗੁਰਬਾਣੀ ਭੰਡਾਰੁ ਭਰਿ,*
*ਕੀਰਤਨੁ ਕਥਾ ਰਹੈ ਰੰਗ ਰਤਾ ।"*

ਗੁਰੂ ਅਰਜਨ ਸਾਹਿਬ ਨੂੰ ਬਿਆਨ ਕਰ ਰਹੇ ਨੇ 'ਭਾਈ ਗੁਰਦਾਸ' ਜੀ :

*"ਸਾਧਸੰਗਤਿ ਹੈ ਗੁਰੁ ਸਭਾ*
*ਰਤਨ ਪਦਾਰਥ ਵਣਜ ਸਹਤਾ ।"*

ਇਸ ਪੰਕਤੀ ਤੋਂ ਭਾਵ ਹੈ ਕਿ ਜਿਹੜੀ ਸਾਧਸੰਗਤਿ ਹੈ ਉਹ ਗੁਰੂ ਕੀ ਸਭਾ ਹੈ, ਗੁਰੂ ਕਾ ਦਰਬਾਰ ਹੈ, ਇਹ ਗੁਰੂ ਕਾ ਵਿਸ਼ਾਲ ਦੀਵਾਨ ਹੈ ।

*"ਸਾਧਸੰਗਤਿ ਹੈ ਗੁਰੁ ਸਭਾ,*
*ਰਤਨ ਪਦਾਰਥ ਵਣਜ ਸਹਤਾ ।"*

ਰਤਨ ਤੋਂ ਭਾਵ ਹੈ 'ਗਿਆਨ' । ਅਰਥਾਤ ਜਿਹੜਾ ਗਿਆਨ ਦਾ ਪਦਾਰਥ

ਹੈ ਨਾ, ਅਮੋਲਿਕ ਵਾਹਿਗੁਰੂ ਦਾ ਗਿਆਨ। ਉਸ ਗਿਆਨ ਦਾ ਇਸ ਬਾਬੇ ਅਰਜਨ ਸਾਹਿਬ ਦੇ ਦਰਬਾਰ ਵਿਚ ਵਪਾਰ ਹੁੰਦਾ ਹੈ।

*"ਹਰਿ ਕੇ ਨਾਮ ਕੇ ਵਾਪਾਰੀ ॥*
*ਹਰਿ ਕੇ ਨਾਮ ਕੇ ਵਾਪਾਰੀ ॥"*

ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਨੇ ਕਿ ਗੁਰੂ ਅਰਜਨ ਦੇਵ ਦਾ ਰਾਜ ਇਜ਼ਤ ਵਾਲਾ ਰਾਜ, ਸਤਿਕਾਰ ਵਾਲਾ ਰਾਜ ਹੈ। ਹਜ਼ੂਰ ਕਹਿੰਦੇ ਨੇ ਕਦੇ ਗੁਰੂ ਗ੍ਰੰਥ ਸਾਹਿਬ ਦੇ ਅੰਮ੍ਰਿਤ ਬਚਨਾਂ ਨੂੰ ਲਿਖਿਆ ਕਰੋ। ਸਾਹਿਬ ਸੱਚਾ ਪਾਤਸ਼ਾਹ ਕਹਿੰਦੇ ਨੇ :

*"ਹੁਣਿ ਹੁਕਮੁ ਹੋਆ ਮਿਹਰਵਾਨ ਦਾ ॥"*

ਭਾਵ ਕਿ ਹੁਣ ਨਿਰੰਕਾਰ ਦੀ ਆਗਿਆ ਹੋ ਗਈ ਹੈ। ਹੁਣ ਕੋਈ ਵੀ ਕਿਸੇ ਨੂੰ ਪੈਰਾਂ ਹੇਠ ਨਹੀਂ ਮਲ ਸਕੇਗਾ।

*"ਸਭ ਸੁਖਾਲੀ ਵੁਠੀਆ*
*ਇਹੁ ਹੋਆ ਹਲੇਮੀ ਰਾਜੁ ਜੀਉ ॥"*

*(ਪੰਨਾ ੭੪)*

ਇਸ ਤੋਂ ਭਾਵ ਹੈ ਕਿ ਸਾਰੇ ਸੁੱਖ ਨਾਲ ਵੱਸਦੇ ਨੇ। ਇਸ ਲਈ ਇਹ ਹਲੀਮੀ ਦਾ, ਇਹ ਨਿਮਰਤਾ ਦਾ ਰਾਜ ਹੈ। ਕਿਸੇ ਨੇ ਪੁਛਿਆ ਕਿ ਮਹਾਰਾਜ ਤੁਹਾਡੇ ਰਾਜ ਵਿਚ, ਹਲੀਮੀ ਦੇ ਰਾਜ ਵਿਚ, ਹੁੰਦਾ ਕੀ ਹੈ ?



*"ਹੁਣਿ ਹੁਕਮੁ ਹੋਆ ਮਿਹਰਵਾਨ ਦਾ ॥*
*ਪੈ ਕੋਇ ਨ ਕਿਸੈ ਰਞਾਣਦਾ ॥*
*ਸਭ ਸੁਖਾਲੀ ਵੁਠੀਆ*
*ਇਹੁ ਹੋਆ ਹਲੇਮੀ ਰਾਜੁ ਜੀਉ ॥"*

ਇਹ ਹੈ ਹਲੀਮੀ ਦਾ ਰਾਜ, ਇਹ ਹੈ ਪਿਆਰ ਦਾ ਰਾਜ, ਰਿਹ ਹੈ ਮੁਹੱਬਤ ਦਾ ਰਾਜ। ਇਸ ਵਿਚ ਸਾਰੇ ਸੁੱਖੀ ਔਰ ਸੁਖਾਲੇ ਵੱਸਦੇ ਨੇ। ਪਰ ਇਹ ਰਾਜ ਬਣਾਇਆ ਕਿਸ ਨੇ ਹੈ ? ਭਾਈ ਜੀ ਕਹਿੰਦੇ ਨੇ :

*"ਸਿਰਜਣਹਾਰਾ-ਗੁਰੂ ਅਰਜਨੁ ਸਚੁ*
*ਸਿਰਜਣਹਾਰਾ......*
*ਗੁਰੂ ਅਰਜਨੁ ਸਚੁ ॥"*

ਇਹ ਉਸ ਵੇਲੇ ਦਾ ਭਾਈ ਗੁਰਦਾਸ ਆਪਣੇ ਅੱਖੀ ਵੇਖੇਂ ਹਾਲਾਤ ਲਿਖ ਰਿਹਾ ਹੈ। ਚਾਰੇ ਚੱਕ ਗੁਰੂ ਅਰਜਨ ਸਾਹਿਬ ਨੇ ਨਿਵਾ ਲਏ। ਔਰ ਸੰਗਤਾਂ ਵੀ ਅਣਗਿਣਤ ਆਉਣ ਲੱਗ ਪਈਆਂ ਤੇ ਦੋ ਲੰਗਰ ਚਲ ਰਹੇ ਨੇ। ਇਕ ਰੂਹਾਨੀ ਲੰਗਰ, ਜਿਸ ਵਿਚ 'ਸ੍ਰੀ ਆਸਾਂ ਦੀ ਵਾਰ' ਦਾ ਕੀਰਤਨ ਹੈ। ਔਰ ਇਕ ਜਿਸਮਾਨੀ ਲੰਗਰ ਹੈ ਗੁਰੂ ਗ੍ਰੰਥ ਸਾਹਿਬ ਦਾ, ਜਿਥੇ ਵੰਨ-ਸੁਵੰਨੇ ਖਾਣੇ ਪੱਕਦੇ ਨੇ, ਸੋਹਣੇ-

ਸੋਹਣੇ ਪਦਾਰਥ ਬਣਦੇ ਨੇ ਤੇ ਆਈਆਂ ਸੰਗਤਾਂ ਤ੍ਰਿਪਤ ਹੋ ਕੇ ਜਾਂਦੀਆਂ ਨੇ।

ਜਿਹੜਾ ਪੂਰਨ ਬ੍ਰਹਮ ਹੈ, ਤੇ ਉਸ ਪੂਰਨ ਬ੍ਰਹਮ ਦੀ ਸਰਗੁਣੀ ਮੂਰਤ ਅਰਜਨ ਸਾਹਿਬ ਹੈ ਤੇ ਪਰਮ ਪਦਵੀ ਵਿਚ ਬਿਰਾਜ ਰਹੇ ਨੇ। ਔਰ ਪਰਮ ਪਦਵੀ ਪਾ ਕੇ ਉਹਨਾਂ ਨੂੰ ਕੋਈ ਹੰਕਾਰ ਨਹੀਂ, ਬਲਕਿ ਵਾਹਿਗੁਰੂ ਦੀ ਬਾਣੀ ਵਿਚ ਉਹ ਮਸਤ ਨੇ। ਵਾਹਿਗੁਰੂ ਦੇ ਨਾਮ ਵਿਚ ਉਹ ਖੇਡ ਰਹੇ ਨੇ, ਵਾਹਿਗੁਰੂ ਦੇ ਸਰੋਵਰ ਵਿਚ ਉਹ ਤਾਰੀਆਂ ਲਾਉਂਦਾ ਹੈ। ਗੁਰੂ ਕਾ ਸ਼ਬਦ, ਗੁਰੂ ਕੀ ਬਾਣੀ ਬੇਦ-ਕਤੇਬ ਤੋਂ ਉਚੀ ਹੈ। ਉਸ ਬਾਣੀ ਦਾ ਅੰਮ੍ਰਿਤ ਸ਼ਬਦ ਗੁਰੂ ਕੀ ਸੰਗਤ ਵਿਚ ਗਾਇਨ ਕੀਤਾ ਜਾਂਦਾ ਹੈ। ਗੁਰੂ ਕੀ ਸੰਗਤ ਵਿਚ ਉਸ ਦਾ ਕੀਰਤਨ ਕੀਤਾ ਜਾਂਦਾ ਹੈ ਤੇ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਨੇ ਜਨਕ ਵਰਗੇ ਅਸੰਖ ਭਗਤ ਬਣਾ ਦਿੱਤੇ। ਜਨਕ ਤਾਂ ਇਕੱਲਾ ਹੀ ਸੀ ਵਿਚਾਰਾ, ਪਰ ਗੁਰੂ ਅਰਜਨ ਦੇਵ ਸਾਹਿਬ ਨੇ ਅਸੰਖਾਂ ਭਗਤ ਬਣਾ ਦਿੱਤੇ। ਜਿਹੜੇ ਮਾਇਆ ਦੇ ਵਿਚ ਰਹਿੰਦੇ ਨੇ ਔਰ ਮਾਇਆ ਦੇ ਵਿਚ ਰਹਿ ਕੇ ਜਿਹੜੇ ਉਦਾਸ ਨੇ, ਨਿਰਲੇਪ ਨੇ। ਮਾਇਆ ਉਹਨਾਂ ਨੂੰ ਵਿਆਪਦੀ ਨਹੀਂ।

ਭਾਈ 'ਬਿਧੀ ਚੰਦ' ਮਾਇਆ ਵਿਚ ਰਹਿ ਕੇ ਨਿਰਲੇਪ ਹੈ। ਭਾਈ ਜੇਠਾ ਵੀ ਮਾਇਆ ਵਿਚ ਰਹਿ ਕੇ ਨਿਰਲੇਪ ਹੈ। ਇਕ ਪੰਡਿਤ ਆਇਆ ਕਾਂਸ਼ੀਓਂ ਸ੍ਰੀ ਹਰਿਗੋਬਿੰਦ ਪੁਰੇ। ਔਰ ਆ ਕੇ ਹਰਿਗੋਬਿੰਦ ਸਾਹਿਬ ਸੱਚੇ ਪਾਤਸ਼ਾਹ ਨੂੰ ਕਹਿਣ ਲੱਗਾ, ਮਹਾਰਾਜ! ਮੈਂ ਕਥਾ ਵਾਚਕ ਹਾਂ। ਬੜੀ ਚੰਗੀ ਕਥਾ ਕਰਦਾ ਹਾਂ। ਸਾਹਿਬਾਂ ਨੇ ਸੁਣੀ ਤੇ ਸੰਗਤਾਂ ਨੂੰ ਪਸੰਦ ਆ ਗਈ ਤੇ ਪੰਡਿਤ ਆਪਣੇ ਆਪ ਨੂੰ ਅਨਿੰਨ ਭਗਤ ਕਹਿੰਦਾ ਸੀ। ਉਸ ਨੇ ਜਦੋਂ ਵੇਖਿਆ ਕਿ ਹੁਣ ਮੇਰਾ ਸੰਗਤ ਤੇ ਪ੍ਰਭਾਵ ਪੈ ਗਿਆ ਹੈ ਤਾਂ ਉਸ ਨੇ ਭਰੀ ਸੰਗਤ ਵਿਚ ਇਹ ਗੱਲ ਕਹੀ ਕਿ ਮੇਰੇ ਕੋਲ ਇਕ ਪੋਥੀ ਹੈ ਤੇ ਇਸ ਦੀ ਕਥਾ ਉਸ ਕਥਾ ਨਾਲੋਂ ਵੀ ਉੱਤਮ ਹੈ। ਤਾਂ ਸੱਚੇ ਪਾਤਸ਼ਾਹ ਕਹਿਣ ਲੱਗੇ, ਅਨਿੰਨ ਭਗਤ ਜੀ, ਉਸ ਦੀ ਵੀ ਕੱਥਾ ਸੁਣਾਉ, ਤਾਂ ਪੰਡਿਤ ਕਹਿਣ ਲੱਗਾ, ਜੀ ਉਹ ਪੋਥੀ ਮੇਰੀ ਬਨਾਰਸ ਹੈ। ਫਿਰ ਮਹਾਰਾਜ ਕਹਿੰਦੇ, ਇਹ ਲੜਕਾ ਤੁਹਾਡੇ ਨਾਲ ਹੈ, ਇਸ ਨੂੰ ਭੇਜ ਦਿਉ ਤੇ ੫੦੦ ਰੁਪਏ 'ਹਰਿਗੋਬਿੰਦ ਸਾਹਿਬ' ਨੇ ਉਸ ਨੂੰ ਦਿੱਤੇ ਰਾਹ ਦੇ ਖਰਚ ਲਈ।

*"ਤਨੁ ਮਨੁ ਸੀਤਲੁ ਹੋਇਆ*
*ਰਸਨਾ ਹਰਿ ਸਾਦ ਆਇਆ ॥*
*ਸਬਦੇ ਹੀ ਨਾਉ ਉਪਜੈ*
*ਸਬਦੇ ਮੰਨਿ ਮਿਲਾਇਆ ॥......*
*ਅੰਮ੍ਰਿਤ ਏਕੋ ਸਬਦੁ ਹੈ*
*ਨਾਨਕ ਗੁਰਮੁਖਿ ਪਾਇਆ ॥*

*(ਪੰਨਾ ੬੪੪)*

ਜਿਸ ਕਿਸੇ ਨੇ ਵੀ ਅਗਰ ਸ਼ਬਦ ਕਿਸੇ ਨੂੰ ਸਮਝਾਉਣਾ ਹੈ ਤਾਂ ਆਖਿਰ

ਲੈ ਕੇ ਗੁਰੂ ਗ੍ਰੰਥ ਸਾਹਿਬ ਵਿਚੋਂ ਹੀ ਸਮਝਾਉਣਾ ਹੈ ਤੇ ਜਿਹੜਾ ਆਦਮੀ ਪੱਤਿਆਂ ਨੂੰ ਪਾਣੀ ਪਾਉਣ ਲੱਗ ਪਵੇ ਤੇ ਜੜ੍ਹਾਂ ਨੂੰ ਨਾ ਪਾਵੇ ਤੇ ਉਸ ਦਾ ਦਰੱਖਤ ਹਰਾ ਨਹੀਂ ਰਹਿੰਦਾ। ਇਸ ਲਈ ਜਿੰਨੇ ਵੀ ਸਿੱਖ ਹੋ ਤੁਸੀਂ ਸ਼ਬਦ ਨਾਲ ਜੁੜੋ। ਅਨੇਕ ਗੁਣਾਂ ਦੇ ਭੰਡਾਰੇ ਸਤਿਗੁਰ ਸਾਹਿਬ ਸੱਚੇ ਪਾਤਸ਼ਾਹ ਦੇ ਸਬੰਧ ਵਿਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ ਕਿ ਸੰਸਾਰ ਵਿਚ ਇਸ ਤੋਂ ਵੱਡਾ ਹੋਰ ਮਹਾਤਮ ਕੋਈ ਨਹੀਂ ਕਿ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਨੇ ਆਪਣਾ ਅਵਤਾਰ ਕਲਯੁਗ ਵਿਚ ਉਜਾਗਰ ਕੀਤਾ ਲੋਕਾਂ ਦੇ ਭਲੇ ਲਈ। ਔਰ ਨਾਮ ਦੀ ਦਾਤ ਵੀ ਵੰਡੀ। ਨਾਨਕ ਨਿਰੰਕਾਰੀ ਤੋਂ ਲੈ ਕੇ ਨੌਵਾਂ ਪਾਤਸ਼ਾਹੀਆਂ ਤੱਕ ਕੋਈ ਤਲਵਾਰ ਹੈ ਨਹੀਂ ਸੀ। ਅਗਰ ਤਲਵਾਰ ਹੈ ਵੀ ਸੀ ਤਾਂ ਕੇਵਲ ਨਾਮ ਦੀ। ਸਾਹਿਬ ਨਾਨਕ-ਨਿਰੰਕਾਰੀ ਪਾਤਸ਼ਾਹ ਨੇ ਨਾਮ ਦੇ ਸਦਕਾ ਬੜਾ ਸਫਰ ਕੀਤਾ, ਬਿਖੜੇ ਤੋਂ ਬਿਖੜਾ ਸਫਰ ਕੀਤਾ। ਪੈਦਲ ਸਫਰ ਕੀਤਾ ਹੈ। ਸਭ ਸੁੱਖ-ਦੁੱਖ ਜਰੇ ਨੇ। ਪਰਦੇਸ਼ਾਂ ਵਿਚ ਗਏ ਨੇ ਤੇ ਜਿਥੇ ਓਪਰੀ ਜ਼ਬਾਨ ਬੋਲੀ ਜਾਂਦੀ ਹੈ, ਉਥੇ ਕਈ-ਕਈ ਮਹੀਨੇ ਆਪ ਨੇ ਗੁਜ਼ਾਰੇ ਨੇ। ਆਮ ਲੋਕਾਂ ਦਾ ਖਿਆਲ ਹੈ ਕਿ ਕੌਮਾਂ ਤਲਵਾਰਾਂ ਵਿਚੋਂ ਜੰਮਦੀਆਂ ਨੇ ਤੇ ਜਦੋਂ ਰਬਾਬ ਉਤੇ, ਸਾਰੰਗੀ ਉਤੇ ਚਲੀਆਂ ਜਾਣ ਤਾਂ ਉਦੋਂ ਮਰ ਜਾਂਦੀਆਂ ਨੇ। ਲੇਕਿਨ ਸਾਹਿਬ ਨਿਰੰਕਾਰੀ ਨੇ ਕੌਮ ਨੂੰ ਜਨਮ ਦਿੱਤਾ ਹੈ ਰਬਾਬ ਦੀ ਤਾਰ ਵਿਚੋਂ! ਤੇ ਇਸ ਦਾ ਅੰਤ ਕੀਤਾ ਹੈ ਤਲਵਾਰ ਦੀ ਧਾਰ ਉਤੇ। ਸੰਤ ਵੀ ਇਸ ਨੂੰ ਬਣਾ ਦਿੱਤਾ ਤੇ ਸਿਪਾਹੀ ਵੀ ਇਸ ਨੂੰ ਬਣਾ ਦਿੱਤਾ। ਇਸੇ ਤਰ੍ਹਾਂ ਆਪਣੀ ਪਰੰਪਰਾ ਨੂੰ ਲੈ ਕੇ, ਆਪਣੀ ਗੱਦੀ ਦੀ ਮਰਯਾਦਾ ਨੂੰ ਲੈ ਕੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ 'ਨਾਮ' ਵੰਡਿਆ। ਨਾਮ ਦੇ ਸਬੰਧ ਵਿਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਹੋਕਾ ਦਿੰਦੇ ਨੇ, ਕਿ ਜਿਨ੍ਹਾਂ ਨੇ ਸ੍ਰੀ ਗੁਰੂ ਅਰਜਨ ਸਾਹਿਬ ਸੱਚੇ ਪਾਤਸ਼ਾਹ ਦੇ ਦੱਸੇ ਹੋਏ ਨਾਮ ਦਾ ਅੰਮ੍ਰਿਤ ਪੀਤਾ, ਉਹਨਾਂ ਦੇ ਕਰੋੜਾਂ ਕਸ਼ਟ, ਕਰੋੜਾਂ ਦੁੱਖ, ਕਰੋੜਾਂ ਬੀਮਾਰੀਆਂ ਦੂਰ ਹੋ ਗਈਆਂ। ਜਿਹੜੀ ਗੁਰੂ ਘਰ ਦੀ ਪਦਵੀ ਹੈ, ਜਿਹੜੀ ਗੁਰੂ ਘਰ ਦੀ ਮਾਨ ਮਰਿਯਾਦਾ ਹੈ ਤੇ ਜਿਹੜਾ ਗੁਰੂ ਘਰ ਦਾ ਅਸੂਲ ਨਾਨਕ-ਨਿਰੰਕਾਰੀ ਤੋਂ ਚਲਿਆ ਆ ਰਿਹਾ ਹੈ, ਉਸ ਅਸੂਲ ਦੇ ਉਲਟ ਨਾ ਜਾ, ਬਲਕਿ ਉਸ ਦੇ ਅਨੁਸਾਰ ਆਪਣਾ ਜੀਵਨ ਬਿਤਾਅ। ਸਿੱਖੋ, ਵਾਹਿਗੁਰੂ ਦੇ ਵਿਚ ਤੇ ਗੁਰੂ ਅਰਜਨ ਸਾਹਿਬ ਦੇ ਵਿਚ ਕੋਈ ਭੇਦ-ਭਾਵ ਨਾ ਸਮਝੋ। ਕੋਈ ਅੰਤਰ, ਕੋਈ ਫਰਕ ਨਾ ਸਮਝੋ। ਗੁਰੂ ਗ੍ਰੰਥ ਸਾਹਿਬ ਜੀ ਨੇ ਬੜੇ ਗਜ਼ਬ ਦਾ ਇਸ਼ਾਰਾ ਕੀਤਾ ਹੈ ਕਿ ਹੇ ਗੁਰੂ ਅਰਜਨ ਸਾਹਿਬ ਸੱਚੇ ਪਾਤਸ਼ਾਹ, ਤੂੰ ਜਨਮ ਤੋਂ ਹੀ ਗੁਰੂ ਦੀ ਮੱਤ ਅਨੁਸਾਰ ਬ੍ਰਹਮ ਨੂੰ ਪਛਾਣ ਲਿਆ ਹੈ। ਪਰ ਅਸੀਂ ਦੁੱਖੀ ਉਦੋਂ ਹੁੰਦੇ ਹਾਂ ਜਦੋਂ ਸਾਡੇ ਵਿਚ ਆਪਣੀ ਮੱਤ ਵਰਤਣ ਦਾ ਜੋਸ਼ ਬੜਾ ਪ੍ਰਬਲ ਹੋ ਜਾਂਦਾ ਹੈ। ਪਰ ਗੁਰੂ ਦਾ ਹੁਕਮ ਸੀ ਕਿ :

***ਗੁਰ ਕੀ ਮਤਿ ਤੂੰ ਲੇਹਿ ਇਆਨੇ ॥***

*(ਸੁਖਮਨੀ ਸਾਹਿਬ)*

ਗੁਰੂ ਦਾ ਹੁਕਮ ਇਹ ਸੀ ਕਿ ਜਿਹੜੀ ਸੱਚੀ-ਸੁੱਚੀ ਮੱਤ ਹੈ, ਧੋਤੀ ਹੋਈ ਮੱਤ ਹੈ, ਯਾਨੀ ਉਸ ਦੇ ਅਨੁਸਾਰ ਚੱਲ ਕੇ ਆਪਣੀ ਜੀਵਨ ਯਾਤਰਾ ਪੂਰੀ ਕਰ। ਇਕ ਹੋਰ ਬਚਨ ਪੜ੍ਹਿਓ ਗੁਰੂ ਗ੍ਰੰਥ ਸਾਹਿਬ ਜੀ ਦਾ ਕਿ :

***"ਗੁਰੂ ਅਰਜਨੁ ਘਰਿ ਗੁਰੁ ਰਾਮਦਾਸ***
***ਭਗਤ ਉਤਰ ਆਯਉ ॥***

*(ਪੰਨਾ ੧੪੦੭)*

ਇਸ ਵਿਚ ਬਿਸਰਾਮ ਹੈ 'ਗੁਰੂ ਅਰਜਨ'। ਸਾਹਿਬ ਸ੍ਰੀ ਗੁਰੂ ਅਰਜਨ ਸਾਹਿਬ ਦੀ ਗੁਰੂ ਗ੍ਰੰਥ ਸਾਹਿਬ ਵਿਚ ਅਨੰਤ ਮਹਿਮਾ ਹੈ। ਜਿਨ੍ਹਾਂ ਦੇ ਹਿਰਦੇ ਵਿਚ ਸਦਾ ਆਪ ਜੋਤ ਵੱਸਦੀ ਹੈ। ਨਾਨਕ-ਨਿਰੰਕਾਰੀ ਸਾਹਿਬ ਸੱਚਾ ਪਾਤਸ਼ਾਹ ਜਗਤਪੁਰੀ ਗਏ। ਪਾਂਡਿਆਂ ਆਰਤੀ ਉਤਾਰੀ, ਪਰ ਹਜ਼ੂਰ ਆਰਤੀ ਵਿਚ ਖਲੋਤੇ ਨਹੀਂ। ਜਿਸ ਤਰ੍ਹਾਂ ਕਿ ਨਵਾਬ ਦੇ ਨਾਲ ਨਮਾਜ਼ ਵਿਚ ਨਹੀਂ ਸਨ ਖਲੋਤੇ। ਪਾਂਡਿਆਂ ਨੇ ਬੜਾ ਇਤਰਾਜ਼ ਕੀਤਾ ਕਿ ਹੋਕਾ ਪ੍ਰੇਮ ਦਾ ਦਿੰਦੇ ਨੇ, ਪਰ ਠਾਕੁਰਾਂ ਦੀ ਆਰਤੀ ਵਿਚ ਖਲੋਤੇ ਹੀ ਨਹੀਂ। ਲਿਹਾਜ਼ਾ ਵੱਡੇ ਪੁਜਾਰੀ ਨੇ ਪੁੱਛਿਆ ਕਿ ਮਹਾਰਾਜ ਠਾਕੁਰ ਜੀ ਦੀ ਆਰਤੀ ਹੋਈ ਹੈ, ਤੁਸੀਂ ਖਲੋਤੇ ਹੀ ਨਹੀਂ, ਬੈਠੇ ਹੀ ਰਹੇ ਹੋ ਤੇ ਸਾਹਿਬਾਂ ਨੇ ਜਵਾਬ ਦਿੱਤਾ ਪਾਂਡਿਆਂ ਨੂੰ ਕਿ ਵੱਡੇ ਠਾਕੁਰ ਦੀ ਅਸੀਂ ਆਰਤੀ ਕਰਦੇ ਪਏ ਸਾਂ ਤੇ ਵਿਹਲ ਹੀ ਨਹੀਂ ਮਿਲਿਆ ਕਿ ਛੋਟੇ ਠਾਕੁਰ ਦੀ ਆਰਤੀ ਵਿਚ ਖਲੋ ਜਾਈਏ! ਪਾਂਡਿਆਂ ਦਾ ਮੱਥਾ ਠਣਕਿਆ ਕਿ ਵੱਡਾ ਠਾਕੁਰ ਕਿਹੜਾ ਹੈ ? ਹਜ਼ੂਰ ਦੇ ਬਚਨਾਂ ਨੂੰ ਕਹਿ ਨਹੀਂ ਜਾਣਾ, ਬਲਕਿ ਉਹਦੇ ਅੰਦਰ ਵੜਨਾ ਹੈ ਕਿ ਕਹਿੰਦੇ ਕੀ ਨੇ ? ਪਾਂਡਿਆਂ ਨੇ ਕਿਹਾ ਕਿ ਤੇਰੇ ਤਾਂ ਵੱਡੇ ਠਾਕੁਰ ਦਾ ਕੋਈ ਸਮਾਨ ਨਹੀਂ ਲੱਭਦਾ। ਸਾਡੇ ਠਾਕੁਰ ਦੇ ਵੱਲ ਵੇਖ, ਆਹ ਇਸ ਦਾ ਥਾਲ, ਆਹ ਇਸ ਦੀਆਂ ਜੋਤਾਂ, ਆਹ ਇਸ ਦਾ ਘਿਉ ਔਰ ਨਾ ਹੀ ਸਾਨੂੰ ਤੇਰਾ ਵੱਡਾ ਠਾਕੁਰ ਲੱਭਦਾ ਹੈ ਤੇ ਨਾ ਹੀ ਉਸ ਦੀ ਆਰਤੀ ਦਾ ਸਮਾਨ। ਉਸ ਵੇਲੇ ਮੇਰੇ ਸਾਹਿਬ ਨੇ ਇਹ ਗੱਲ ਕਹੀ ਸੀ :

***"ਗਗਨ ਮੈਂ ਥਾਲੁ"***

ਭਾਵ ਮੇਰੇ ਵੱਡੇ ਠਾਕੁਰ ਦਾ ਥਾਲ ਹੈ ਗਗਨ ਰੂਪ। ਪਤਾ ਨਹੀਂ ਇਹ ਕਿੰਨੇ ਖਰਬਾਂ ਮੀਲ ਹੈ।

***ਤੇ "ਰਵਿ ਚੰਦੁ ਦੀਪਕ ਬਨੇ"***

ਉਸ ਵੱਡੇ ਸਾਰੇ ਥਾਲ ਵਿਚ ਮੇਰੇ ਵੱਡੇ ਵਾਹਿਗੁਰੂ ਦੀਆਂ ਜੋਤਾਂ ਜਗਦੀਆਂ ਨੇ। ਚੰਦਰਮਾਂ ਤੇ ਸੂਰਜ ਇਹ ਜੋਤਾਂ ਨੇ।

***"ਤਾਰਿਕਾ ਮੰਡਲ ਜਨਕ ਮੋਤੀ ॥"***

ਔਰ ਇਹ ਜਿਹੜਾ ਤਾਰਿਆਂ ਦਾ ਮੰਡਲ ਹੈ, ਇਹ ਅਸਮਾਨ ਦੇ ਥਾਲ ਵਿਚ

ਮੋਤੀ ਜੜਿਆਂ ਹੋਇਆਂ ਦੇ ਬਰਾਬਰ ਹੈ।

***ਤਾਰਿਕਾ ਮੰਡਲ ਜਨਕ ਮੋਤੀ ॥***

***ਧੂਪੁ ਮਲਆਨ ਲੋ ਪਵਣੁ***

ਭਾਵ ਜਿੰਨਾ ਚੰਦਨ ਹੈ, ਜਿੰਨਾ ਸੰਦਲ ਦਾ ਬਾਗ, ਜਿੰਨਾ ਖੁਸ਼ਬੂਦਾਰ ਦਰੱਖਤਾਂ ਦਾ ਬਖੀਆ ਹੈ, ਇਹ ਸਾਰਾ ਮੇਰੇ ਵੱਡੇ ਠਾਕੁਰ ਵਾਸ੍ਤੇ ਫੁੱਲ-ਪੱਤਰ ਹੈ।

***"ਚਵਰੋ ਸਗਲ ਬਨਰਾਇ ਫੂਲੰਤ ਜੋਤੀ ॥੧॥***

ਤੇ ਸਾਹਿਬ ਮਸਤੀ ਵਿਚ ਆ ਗਏ, ਰੰਗ ਵਿਚ ਰੰਗੇ ਗਏ ਤੇ ਮਾਲਿਕ ਨਾਲ ਇਕ-ਮਿੱਕ ਹੋ ਕੇ ਕਹਿਣ ਲੱਗੇ :

***"ਕੈਸੀ ਆਰਤੀ ਹੋਇ***

***ਭਵ ਖੰਡਨਾ ਤੇਰੀ ਆਰਤੀ ॥***

***ਅਨਹਤਾ ਸਬਦ ਵਾਜੰਤ ਭੇਰੀ"***

ਤੇ ਉਸ ਨਿਰੰਕਾਰ ਨੂੰ ਸਾਹਮਣੇ ਰੱਖ ਕੇ ਇਹ ਗੱਲ ਕਹੀ ਸੀ :

***"ਸਭ ਮਹਿ ਜੋਤਿ ਜੋਤਿ ਹੈ ਸੋਇ ॥***

ਅਣੂ ਵਿਚ, ਪ੍ਰਮਾਣੂ ਵਿਚ, ਪਰਿੰਦੇ ਵਿਚ, ਪੱਥਰ ਵਿਚ, ਪਹਾੜ ਵਿਚ, ਮੇਰੇ ਉਸ ਮਾਲਿਕ ਦੀ ਜੋਤ ਹੈ। ਜੋਤ ਬਿਨਾਂ ਜੀਵਨ ਰਹਿ ਹੀ ਨਹੀਂ ਸਕਦਾ ਤੇ ਆ ਗਿਆ ਬਾਬਾ ਮਸਤੀ ਵਿਚ :



***"ਸਭ ਮਹਿ ਚਾਨਣੁ ਹੋਇ ॥......***

***ਤਿਸਕੈ ਚਾਨਣਿ***

***ਸਭ ਮਹਿ ਚਾਨਣੁ ਹੋਇ......॥"***

***"ਘਟਿ ਘਟਿ ਜੋਤ ਤੁਮਾਰੀ"***

ਦਸਵਾਂ ਜਾਮਾ ਜਦੋਂ ਅਖਤਿਆਰ ਕੀਤਾ ਸਾਹਿਬ ਆਲਮ ਨੇ ਉਦੋਂ ਤੇ ਤਸਵੀਰ ਨੰਗੀ ਕਰਕੇ ਸਾਡੇ ਸਾਹਮਣੇ ਰੱਖ ਦਿੱਤੀ ਕਿ :

***"ਜਾਗਤ ਜੋਤਿ ਜਪਹਿ ਨਿਸਬਾਸੁਰ"***

ਭਾਵ ਉਸ ਜੋਤ ਦਾ ਪੁਜਾਰੀ ਨਾ ਬਣ ਜਿਸ ਨੂੰ ਘੰਟੇ ਬਾਅਦ ਘਿਉ ਪਾਉਣਾ ਪਵੇ, ਜਿਸ ਨੂੰ ਘੰਟੇ ਬਾਅਦ ਤੇਲ ਪਾਉਣਾ ਪਵੇ। ਬਲਕਿ ਉਸ ਜੋਤ ਦਾ ਪੁਜਾਰੀ ਬਣ, ਜਿਸ ਨੂੰ ਭੂਚਾਲ ਨਾ ਬੁਝਾਅ ਸਕਣ, ਹਨੇਰੀਆਂ ਨਾ ਬੁਝਾਅ ਸਕਣ। ਉਸ ਜੋਤ ਨਾਲ ਖਾਲਸੇ ਨੂੰ ਜੋੜਨ ਵਾਲਾ ਪੰਜਵਾਂ ਬਾਪੂ, ਜਿਨ੍ਹਾਂ ਦਾ ਬਚਪਨ ਆਪਣੇ ਨਾਨੇ ਕੋਲ ਗੁਜ਼ਰਿਆ ਤੇ ਨਾਨੇ ਨਾਲ ਆਪ ਨੇ ਕਈ ਵੇਰਾਂ ਨੇਤਰਾਂ ਨਾਲ ਗੱਲਾਂ ਕੀਤੀਆਂ ਨੇ। ਜਦੋਂ ਨਿੱਕੇ ਜਿਹੇ ਮੰਜੀ ਦੀ ਬਾਹੀ ਫੜ ਕੇ ਖਲੋ ਗਏ ਨੇ ਡੋਰ ਲਾਉਣ ਲਈ ਤਾਂ ਜ਼ਮੀਨ ਤੇ ਅੱਡੀਆਂ ਮਾਰਨ ਤੇ ਅਮਰਦੇਵ ਨੇ ਵੇਖਿਆ ਦੋਹਤਰੇ ਵਲ, ਨੇਤਰਾਂ 'ਚ ਨੇਤਰ ਪਾਏ। ਨਾਨੇ ਦੋਹਤਰੇ ਦੇ ਨੇਤਰ ਚਾਰ ਹੋਏ ਤੇ ਗੁਰੂ ਅਮਰਦੇਵ ਦਾ ਸਿਰ ਝੁਕ ਗਿਆ, ਭਾਵ ਅਮਰਦੇਵ ਬਾਪੂ ਨੇ ਨਮਸ਼ਕਾਰ ਕੀਤੀ।

ਪਰ ਕਿਉਂ ਕੀਤੀ ? ਕਿਉਂਕਿ ਇਸ ਕਾਕੇ ਦੇ ਨੇਤਰਾਂ ਵਿਚ ਸ੍ਰੀ ਬਾਬੇ ਨਿਰੰਕਾਰੀ ਦੀ ਜੋਤ ਦੇ ਚਮਕਾਰੇ ਪੈ ਰਹੇ ਨੇ। ਤੇ ਮੈਂ ਉਸ ਜੋਤ ਨੂੰ ਮੱਥਾ ਟੇਕਿਆ ਹੈ, ਉਸ ਜੋਤ ਨੂੰ ਮੈਂ ਪ੍ਰਣਾਮ ਕੀਤੀ ਹੈ ਤੇ ਨੇਤਰਾਂ ਨਾਲ ਹੀ ਗੱਲ ਕਰਕੇ ਕਹਿਣ ਲੱਗੇ, "ਕਾਕਾ ! ਖਲੋ ਜਾ। ਗੱਲ ਤੇਰੀ ਸਮਝ ਲਈ ਹੈ, ਪਤਾ ਲੱਗ ਗਿਆ ਕਿ ਤੂੰ ਕਿਉਂ ਮੰਜੀ ਦੀ ਬਾਹੀ ਫੜੀ ਹੋਈ ਹੈ, ਤੂੰ ਕਿਉਂ ਜ਼ਮੀਨ ਉਤੇ ਅੱਡੀਆਂ ਮਾਰ ਰਿਹਾ ਹੈਂ, ਇਸ ਦਾ ਪਤਾ ਲੱਗ ਗਿਆ ਹੈ। ਪਰ ਖਲੋ ਤੇ ਜਾ ! ਤੇ ਅਰਜਨ ਦੇਵ ਜੀ ਹੋਰ ਖਿੜਖਿੜਾਏ ਤੇ ਅਮਰਦੇਵ ਕਹਿਣ ਲੱਗੇ, ਇਕ ਵੇਰਾ ਚੋਂ ਤੁਹਾਨੂੰ ਆਖਿਆ ਕਿ ਪਤਾ ਲੱਗ ਗਿਆ ਹੈ ਕਿ ਇਹ ਮੰਜੀ ਤੁਹਾਡੀ ਹੈ, ਇਹਦੇ ਉਤੇ ਤੁਸੀਂ ਹੀ ਬੈਠਣਾ ਹੈ, ਇਹਦੇ ਮਾਲਿਕ ਤੁਸੀਂ ਹੀ ਬਣਨਾ ਹੈ। ਪਰ ਅਜੇ ਵੇਲਾ ਨਹੀਂ ਆਇਆ, ਇਸ ਲਈ ਤੂੰ ਖਲੋ ਜਾ ਤੇ ਅਰਜਨ ਦੇਵ ਜੀ ਹੋਰ ਹੱਸੇ ਤੇ ਜਿਹੜਾ ਵਕਤ ਵਾਸਤੇ ਤਾਰੀਖਾਂ ਪਾਉਂਦਾ ਸੀ ਨਾ, ਉਸ ਦੇ ਪ੍ਰੇਮ ਅੱਗੇ ਨੇਮ ਟੁੱਟ ਗਏ। ਤੀਜੀ ਵੇਰਾਂ ਦੋਹਤੇ ਨੂੰ ਚੁੱਕ ਲਿਆ, ਗੋਦ ਵਿਚ ਲੈ ਲਿਆ, ਪਿਆਰ ਕੀਤਾ, ਜ਼ਬਾਨੇ-ਪਾਕ ਵੀ ਹਰਕਤ ਵਿਚ ਆ ਗਈ। ਗੁਰਬਾਣੀ ਦੇ ਜਹਾਜ਼ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਨੇ।

ਹਜ਼ੂਰ ਫੁਰਮਾਉਂਦੇ ਹਨ ਕਿ ਸ਼ਹਾਦਤ ਦੇਣ ਵਾਲੇ, ਅਗਵਾਈ ਭਰਨ ਵਾਲੇ ਸ਼ਹੀਦ ਨੂੰ ਚਾਰ ਗੱਲਾਂ ਦੀ ਬੜੀ ਲੋੜ ਹੈ। ਭਾਈ ਸਾਹਿਬ ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਉਸ ਦਾ ਜ਼ਿਕਰ ਕੀਤਾ ਹੈ :



***"ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।"***

*(ਭਾਈ ਗੁਰਦਾਸ)*

ਭਾਵ ਸ਼ਹੀਦ ਵਿਚ ਤੇ ਦੋ ਗੱਲਾਂ ਹੋਣੀਆਂ ਹੀ ਨਹੀਂ ਚਾਹੀਦੀਆਂ। ਇਕ ਤੇ ਭਰਮ ਭੁਲੇਖਾ ਨਹੀਂ ਹੋਣਾ ਚਾਹੀਦਾ ਤੇ ਕਿਸੇ ਦਾ ਡਰ ਨਹੀਂ ਹੋਣਾ ਚਾਹੀਦਾ। ਇਹ ਦੋ ਗੱਲਾਂ ਸ਼ਹੀਦ ਵਿਚ ਹੋਣੀਆਂ ਹੀ ਨਹੀਂ ਚਾਹੀਦੀਆਂ ਤੇ ਦੋ ਗੱਲਾਂ ਸ਼ਹੀਦ ਵਿਚ ਕੁੱਟ-ਕੁੱਟ ਕੇ ਭਰੀਆਂ ਹੋਣੀਆਂ ਚਾਹੀਦੀਆਂ ਨੇ। ਇਕ ਤੇ ਸਬਰ ਤੇ ਇਕ ਸਿਦਕ। ਦੁੱਖ-ਸੁੱਖ ਜਰਨ ਵਾਸਤੇ ਸਬਰ ਹੋਣਾ ਚਾਹੀਦਾ ਹੈ ਤੇ ਆਪਣੇ ਇਸ਼ਕ ਉਤੇ ਪ੍ਰਤੱਖ ਸਿਦਕ, ਪ੍ਰਤੱਖ ਭਰੋਸਾ ਹੋਣਾ ਚਾਹੀਦਾ ਹੈ। ਸਾਹਿਬ ਜੀ ਗੁਰੂ ਅਰਜਨ ਦੇਵ ਮਹਾਰਾਜ ਦਾ ਆਪਣੇ ਇਸ਼ਕ ਉਤੇ ਬੜਾ ਭਰੋਸਾ ਸੀ। ਬੜੀ ਦ੍ਰਿੜ੍ਹਤਾ ਵਾਲੀ ਬਿਰਤੀ ਸੀ ਆਪ ਦੀ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਨੂੰ ਹਰ ਪਹਿਲੂ ਤੋਂ ਵਿਚਾਰਨਾ ਚਾਹੀਦਾ ਹੈ। ਆਪ ਦੇ ਜੀਵਨ ਵਿਚ ਕੋਈ ਐਸਾ ਸਮਾਂ ਆਇਆ ਹੀ ਨਹੀਂ ਕਿ ਆਪ ਨੂੰ ਦੋ ਘੜੀਆਂ ਵੀ ਆਰਾਮ ਨਾਲ ਬਤੀਤ ਕਰਨ ਲਈ ਮਿਲੀਆਂ ਹੋਣ। ਸਕਾ ਭਰਾ ਵੈਰੀ, ਉਸ ਵੇਲੇ ਦਾ ਮੌਲਵੀ, ਕਾਜ਼ੀ ਵੈਰੀ, ਉਸ ਵੇਲੇ ਦਾ ਪੰਡਿਤ ਵੈਰੀ। ਔਰ ਜਿਹੜੇ ਉਸ ਵੇਲੇ ਦੇ ਡੇਰੇਦਾਰ ਮਹੰਤ ਸਨ, ਉਹ ਵੀ ਉਸ ਵੇਲੇ ਵੈਰੀ ਸਨ। ਸਕੇ ਭਰਾ ਨੇ ਗਿਆਰਾਂ ਮੁਕੱਦਮੇ ਗੁਰੂ ਅਰਜਨ

ਦੇਵ ਦੇ ਖਿਲਾਫ ਮੁਗਲਾਂ ਵਿਚ ਪੇਸ਼ ਕੀਤੇ। ਔਰ ਜਹਾਂਗੀਰ ਦੀ ਜਨਮ ਪੱਤਰੀ ਚੋਰੀ ਹੋ ਗਈ ਤੇ ਪ੍ਰਿਥਵੀ ਚੰਦ ਨੇ ਸ਼ਿਕਾਇਤ ਕੀਤੀ ਸੀ ਕਿ ਗੁਰੂ ਅਰਜਨ ਦੇਵ ਨੇ ਜਹਾਂਗੀਰ ਦੀ ਜਨਮ ਪੱਤਰੀ ਚੁਰਾਈ ਹੈ। ਔਰ ਜਿਹੜੀ ਹਰਿਗੋਬਿੰਦ ਸਾਹਿਬ ਨੂੰ ਮਾਰਨ ਆਈ ਸੀ ਨਾ, ਆਪਣੇ ਦੁੱਧ ਵਾਲੇ ਅੰਗਾਂ ਤੇ ਜ਼ਹਿਰ ਲਾ ਕੇ ਤੇ ਉਸੇ ਜ਼ਹਿਰ ਦੇ ਅਕੜਾਅ ਨਾਲ ਹੀ ਉਹ ਮਰ ਗਈ ਸੀ। ਲੇਕਿਨ ਪ੍ਰਿਥਵੀ ਚੰਦ ਨੇ ਦਾਅਵਾ ਕੀਤਾ ਸੀ ਆਪਣੇ ਸਕੇ ਭਰਾ ਅਰਜਨ ਸਾਹਿਬ ਦੇ ਖਿਲਾਫ ਕਿ ਉਸ ਦਾਈ ਨੂੰ ਸ੍ਰੀ ਗੁਰੂ ਅਰਜਨ ਦੇਵ ਨੇ ਮਰਵਾਇਆ ਹੈ। ਜਿਹੜਾ ਬ੍ਰਾਹਮਣ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਸ਼ਾਹ ਨੂੰ ਦਹੀਂ ਵਿਚ ਜ਼ਹਿਰ ਮਿਲਾ ਕੇ ਖਵਾਉਣ ਲਈ ਆਇਆ ਸੀ, ਉਹਦੇ ਵਾਸਤੇ ਵੀ ਪ੍ਰਿਥਵੀ ਚੰਦ ਨੇ ਦਾਅਵਾ ਕੀਤਾ ਸੀ, ਉਹਦੇ ਵਾਸਤੇ ਵੀ ਪ੍ਰਿਥਵੀ ਚੰਦ ਨੇ ਕੇਸ ਕੀਤਾ ਸੀ ਕਿ ਸਭ ਕੁਝ ਗੁਰੂ ਅਰਜਨ ਸਾਹਿਬ ਨੇ ਆਪ ਕਰਵਾਇਆ ਹੈ। ਗਿਆਰਾਂ ਕੇਸ ਗੁਰੂ ਅਰਜਨ ਸਾਹਿਬ ਦੇ ਖਿਲਾਫ ਬਣਾਏ। ਇਕ ਕੇਸ ਇਹ ਵੀ ਬਣਾਇਆ ਸੀ ਕਿ ਗੁਰੂ ਅਰਜਨ ਸਾਹਿਬ ਨੇ ਇਕ ਕਿਤਾਬ ਲਿਖੀ ਹੈ ਤੇ ਉਹਦੇ ਵਿਚ ਪੈਗੰਬਰਾਂ ਦੀ ਬੜੀ ਨਿੰਦਾ ਹੈ, ਪੀਰਾਂ-ਫਕੀਰਾਂ ਦੀ ਬੜੀ ਨਿੰਦਾ ਹੈ, ਤੇ ਕਿਹਾ ਉਸ ਕਿਤਾਬ ਨੂੰ ਜ਼ਬਤ ਕਰਨਾ ਚਾਹੀਦਾ ਹੈ ਤੇ ਜਿਸ ਨੇ ਲਿਖੀ ਹੈ ਉਸ ਨੂੰ ਕੈਦ ਕਰਨਾ ਚਾਹੀਦਾ ਹੈ। ਇਹ ਕੇਸ ਵੀ ਪ੍ਰਿਥਵੀ ਚੰਦ ਨੇ ਪੇਸ਼ ਕੀਤਾ। ਪਰ ਅਕਬਰ ਨੇ ਤਿੰਨ ਵੇਰਾਂ ਗੁਰੂ ਗ੍ਰੰਥ ਸਾਹਿਬ, ਤਿੰਨਾਂ ਥਾਵਾਂ ਤੋਂ ਸੁਣੇ ਤੇ ਸ਼ਬਦ ਉਸ ਵਿਚੋਂ ਬੜੇ ਉੱਤਮ ਨਿਕਲੇ ਤੇ ਪ੍ਰਿਥਵੀ ਚੰਦ ਦਾ ਕੇਸ ਫੇਲ੍ਹ ਹੋ ਗਿਆ ਸੀ। ਗਿਆਰਾਂ ਕੇਸ ਖੜੇ ਕੀਤੇ ਪ੍ਰਿਥਵੀ ਚੰਦ ਨੇ ਤੇ ਗਿਆਰਾਂ ਦੇ ਗਿਆਰਾਂ ਭਾਵੇਂ ਫੇਲ੍ਹ ਹੋ ਗਏ, ਪਰ ਪ੍ਰਿਥਵੀ ਚੰਦ ਵੈਰੀ ਤੇ ਬੜਾ ਪੱਕਾ ਸੀ ਨਾ। ਤੁਸੀਂ ਲੱਭੋ ਕੋਈ ਚੈਨ ਦਾ ਜੀਵਨ ਹੈ ਗੁਰੂ ਅਰਜਨ ਸਾਹਿਬ ਵਿਚ ? ਕੋਈ ਆਰਾਮ ਦੀ ਘੜੀ ਹੈ ਗੁਰੂ ਅਰਜਨ ਸਾਹਿਬ ਦੇ ਜੀਵਨ ਵਿਚ ? ਇੰਨੇ ਵੈਰੀ ਹੋਣ ਦੇ ਕਾਰਨ ਵੀ ਸਾਹਿਬ ਨੇ ਸ੍ਰੀ ਸੁਖਮਨੀ ਸਾਹਿਬ ਉਚਾਰਣ ਕੀਤੀ ਹੈ ਤੇ ਜਿਉਂ-ਜਿਉਂ ਤੁਸੀਂ ਬਾਣੀ ਪੜ੍ਹੋਗੇ ਤੇ ਤੁਹਾਡੇ ਮਨ ਨੂੰ ਠੰਢ ਪਹੁੰਚੇਗੀ। ਐਸੀ ਅਵਸਥਾ ਦੀ ਬਾਣੀ ਹੈ ਉਹ ਕਿ ਜਦੋਂ ਕਿਸੇ ਨੂੰ ਵੀ ਕੋਈ ਮੁਸੀਬਤ ਬਣੇ ਤਾਂ ਉਸ ਬਾਣੀ ਦਾ ਪਾਠ ਆਰੰਭ ਕਰ ਦੇਵੇ, ਤਾਂ ਉਸ ਨੂੰ ਮੁਸੀਬਤਾਂ ਭੁੱਲ ਜਾਣਗੀਆਂ। ਬਲਕਿ ਉਸ ਬਾਣੀ ਦੇ ਰੱਸ ਵਿਚ ਉਹ ਝੂਮ ਉਠੇਗਾ। ਐਸੀ ਤਾਕਤ ਹੈ ਗੁਰੂ ਅਰਜਨ ਸਾਹਿਬ ਦੀ। ਸ੍ਰੀ ਸੁਖਮਨੀ ਸਾਹਿਬ ਵਿਚ ਇੰਨੀ ਤਾਕਤ ਹੈ ਕਿ ਸੜਦੇ ਬਲਦਿਆਂ ਨੂੰ ਵੀ ਠੰਢ ਪਾ ਦਿੰਦੀ ਹੈ। ਉਹਨਾਂ ਦੀ ਜ਼ਿੰਦਗੀ ਦਾ ਅਗਰ ਦੂਜਾ ਪਹਿਲੂ ਵੇਖੀਏ ਤਾਂ ਉਹਨਾਂ ਨੇ ਲੋਕਾਂ ਦੀ ਭਲਾਈ ਲਈ ਕਿੰਨੇ ਕੰਮ ਕੀਤੇ ਨੇ। ਆਪ ਨੇ ਲੋਕ ਭਲਾਈ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੀ ਸੰਕਲਿਤ ਕੀਤਾ, ਜਿਸ ਦੇ ਵਿਚ ਮੁਸਲਮਾਨਾਂ ਨੂੰ ਥਾਂ ਦਿੱਤਾ, ਬ੍ਰਾਹਮਣਾਂ ਨੂੰ ਥਾਂ ਦਿੱਤਾ, ਜੁਲਾਹਿਆਂ ਨੂੰ ਥਾਂ ਦਿੱਤਾ, ਕਸਾਈਆਂ ਨੂੰ ਥਾਂ ਦਿੱਤਾ। ਕਿਉਂਕਿ ਇਹ ਰੱਬ ਦੀ ਬਾਣੀ ਹੈ, ਇਸ ਵਿਚ ਕੋਈ

ਵਿਤਕਰਾ ਨਹੀਂ। ਜੇ ਗੁਰੂ ਸਾਡੇ ਵਿਚ ਵਿਤਕਰਾ ਨਹੀਂ ਕਰਦੇ ਤਾਂ ਅਸੀਂ ਕਿਉਂ ਇਨਸਾਨਾਂ ਵਿਚ ਫਰਕ ਸਮਝਦੇ ਹਾਂ ? ਸਾਨੂੰ ਸਾਰਿਆਂ ਨੂੰ, ਸਭ ਇਨਸਾਨਾਂ ਨੂੰ ਇਕੋ ਜਿਹਾ ਸਮਝਣਾ ਚਾਹੀਦਾ ਹੈ।

ਸੋ ਗੁਰਸਿਖੋ ! ਜੇ ਇੰਨਾ ਜ਼ੁਲਮ ਹੋਣ ਦੇ ਵੀ ਬਾਵਜੂਦ, ਇੰਨੇ ਵੈਰੀ ਹੋਣ ਦੇ ਵੀ ਬਾਵਜੂਦ, ਇਥੋਂ ਤੱਕ ਕਿ ਸਕੇ ਭਰਾ ਦੇ ਵੈਰੀ ਹੋਣ ਦੇ ਵੀ ਕਾਰਨ ਗੁਰੂ ਅਰਜਨ ਦੇਵ ਜੀ ਨੇ 'ਸ੍ਰੀ ਸੁਖਮਨੀ ਸਾਹਿਬ' ਉਚਾਰਣ ਕੀਤੀ ਹੈ, ਤਾਂ ਅਸੀਂ ਕਿਉਂ ਨਹੀਂ ਗੁਰੂ ਵਰਗੇ ਬਣ ਸਕਦੇ ? ਇਹੋ ਤਾਂ ਫਰਕ ਹੈ ਸਾਡੇ ਵਿਚ ਤੇ ਗੁਰੂ ਵਿਚ। ਉਹਨਾਂ ਇੰਨੀਆਂ ਤਕਲੀਫਾਂ ਦੇ ਬਾਵਜੂਦ ਵੀ ਬਾਣੀ ਉਚਾਰਨ ਕੀਤੀ ਤੇ ਅਸੀਂ ਆਮ ਜੀਵਨ ਵਿਚ ਬਾਣੀ ਕਿਉਂ ਨਹੀਂ ਉਚਾਰਨ ਕਰ ਸਕਦੇ ? ਇਹੋ ਤਾਂ ਖਾਸੀਅਤ ਹੈ ਸਾਡੇ ਗੁਰੂਆਂ ਵਿਚ, ਜਿਹੜੇ ਇੰਨੀਆਂ ਤਕਲੀਫਾਂ ਹੋਣ ਦੇ ਵੀ ਬਾਵਜੂਦ ਬਾਣੀ ਉਚਾਰਣ ਕਰਦੇ ਹਨ।

☆

# ਸਭ ਤੋਂ ਵੱਡਾ ਦੁੱਖ ਕਿਹੜਾ ਹੈ ?

*ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥*
*ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥*

(ਪੰਨਾ ੧੨)

ਇਨ੍ਹਾਂ ਪੰਕਤੀਆਂ ਤੋਂ ਭਾਵ ਹੈ ਕਿ ਹੇ ਮਾਲਿਕ ! ਮੈਂ ਸਾਧ ਦੀ ਸੇਵਾ ਵੀ ਨਹੀਂ ਜਾਣੀ। ਮੈਨੂੰ ਸਾਧ ਦੀ ਸੇਵਾ ਕਰਨੀ ਵੀ ਨਹੀਂ ਆਉਂਦੀ। ਇਸ ਦਾ ਮਤਲਬ ਹੈ ਕਿ ਸੇਵਾ ਸਿੱਖਣੀ ਪੈਂਦੀ ਹੈ। ਸੇਵਾ ਦਾ ਮਜ਼ਮੂਨ ਪੜ੍ਹਨਾ ਪੈਂਦਾ ਹੈ। ਸੇਵਾ ਕੋਈ ਖਾਸ ਆਈਟਮ ਹੈ, ਜਿਸ ਨੂੰ ਚੰਗੀ ਤਰ੍ਹਾਂ ਸਮਝਣਾ ਪੈਂਦਾ ਹੈ। ਔਰ ਸਾਹਿਬ ਮਸਤੀ ਵਿਚ ਕਹੀ ਜਾ ਰਹੇ ਨੇ :

*"ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥*
*ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥*
*ਕਹੁ ਨਾਨਕ ਹਮ ਨੀਚ ਕਰੰਮਾ ॥*
*ਸਰਣਿ ਪਰੇ ਕੀ ਰਾਖਹੁ ਸਰਮਾ ॥"*

(ਪੰਨਾ ੧੨)

ਮਹਾਰਾਜ ਸਾਨੂੰ ਸਿਖਾ ਰਹੇ ਨੇ ਕਿ ਮਾਲਿਕ ਦੇ ਦਰ ਤੇ ਝੁਕ ਜਾਉ, ਹੱਥ ਜੋੜ ਕੇ ਤਰਲਾ ਲਉ ਤੇ ਕਹੋ :

*"ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥*
*ਕਹੁ ਨਾਨਕ ਹਮ ਨੀਚ ਕਰੰਮਾ ॥*

ਜਿਹੜਾ ਇਸ ਤਰ੍ਹਾਂ ਅਰਦਾਸ ਕਰੇ, ਉਸ ਦੀ ਕਬੂਲ ਹੁੰਦੀ ਹੈ ਤੇ ਜਿਸ ਵੇਲੇ ਕਬੂਲ ਹੋ ਜਾਏ ਅਰਜ਼ ਤਾਂ ਸਰਕਾਰ ਅਗੋਂ ਫੁਰਮਾਉਂਦੇ ਨੇ :

*"ਰਾਖਿ ਲੀਆ ਗੁਰਿ ਪੂਰੈ"*
*ਰਾਖਿ ਲੀਆ ਗੁਰਿ ਪੂਰੈ"*

(ਪੰਨਾ ੧੯੦)

*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ*
*ਜਨਮ ਜਨਮ ਕੀ ਮੈਲੁ ਗਈ ॥*

(ਪੰਨਾ ੯੨੩)

***ਮਨ ਰਿਪ ਜੀਤਾ,***
***ਸਭ ਰਿਪ ਜੀਤੇ ।***

'ਰਿਪ' ਦਾ ਅਰਥ ਹੈ ਦੁਸ਼ਮਣ, ਵੈਰੀ। ਇਸ ਤੋਂ ਭਾਵ ਹੈ ਕਿ ਜਿੰਨਾ ਚਿਰ ਤੇਰਾ ਮਨ ਦੁਸ਼ਮਣ ਜੀਉਂਦਾ ਹੈ ਨਾ, ਓਨਾ ਚਿਰ ਤੂੰ ਸਮਝ ਲੈ ਤੇਰੇ ਸਭ ਦੁਸ਼ਮਣ ਜੀਉਂਦੇ ਨੇ। ਔਰ ਜਿਸ ਨੇ ਆਪਣੇ ਮਨ ਦਾ ਦੁਸ਼ਮਣ ਜਿੱਤ ਲਿਆ ਤਾਂ ਸਮਝੋ ਉਸ ਨੇ ਸਾਰੀ ਦੁਨੀਆਂ ਦੇ ਦੁਸ਼ਮਣ ਜਿੱਤ ਲਏ ।

***"ਮਨਿ ਜੀਤੈ ਜਗੁ ਜੀਤੁ ॥"***

ਭਾਵ ਜਿਸ ਨੇ ਮਨ ਜਿੱਤ ਲਿਆ, ਉਸ ਨੇ ਜੱਗ ਜਿੱਤ ਲਿਆ ।

***"ਦੂਖ ਨਾ ਲਾਗਹਿ ਆਇ ॥***
***ਫਿਰ-ਦੂਖ ਨਾ ਲਾਗਹਿ ਆਇ ॥"***

ਅਗਰ ਅਸ਼ੀਂ ਇਨ੍ਹਾਂ ਪੰਕਤੀਆਂ ਦੀ ਖੋਜ ਕਰਾਂਗੇ ਤਾਂ ਸਾਡੇ ਸਾਹਮਣੇ ਦੁਨੀਆਂ ਦੇ ਐਸੇ ਅਨੰਤ ਪਦਾਰਥ ਆਉਣਗੇ, ਜਿਨ੍ਹਾਂ ਵਿਚ ਸੁਖ ਹੈ। ਹੁਣ ਜਿਵੇਂ ਕਿਸੇ ਨੂੰ ਪੁੱਤਰ ਜੰਮ ਪਵੇ ਤਾਂ ਬੜਾ ਸੁੱਖ ਹੈ, ਪਰ ਵਾਹਿਗੁਰੂ ਨਾ ਕਰੇ ਜੇ ਪੁੱਤਰ ਦਾ ਸਦੀਵੀਂ ਵਿਛੋੜਾ ਹੋ ਜਾਵੇ ਤਾਂ ਦੁੱਖ ਵੀ ਓਨਾ ਹੀ ਹੈ। ਜੇ ਮਾਇਆ ਮਿਲ ਜਾਵੇ ਤਾਂ ਬੜਾ ਸੁੱਖ ਹੈ। ਕੋਠੀਆਂ ਬਣਾ ਲਈਦੀਆਂ ਹਨ, ਕਾਰਾਂ ਖਰੀਦ ਲਈਦੀਆਂ ਹਨ, ਕਾਲੀਨ ਵਿਛਾ ਲਈਦੇ ਨੇ, ਪਰ ਨਿਰੰਕਾਰ ਨਾ ਕਰੇ ਜਿਸ ਦਿਨ ਮਾਇਆ ਕੋਲੋਂ ਚਲੀ ਜਾਵੇ, ਉਸ ਦਾ ਦੁੱਖ ਵੀ ਤੇ ਓਨਾ ਹੀ ਹੈ। ਸਾਹਿਬਾਂ ਨੇ ਮੋਹਰ ਲਾ ਦਿੱਤੀ ਹੈ ਕਿ ਜਿਹੜਾ ਸੁੱਖ ਸਤਿਗੁਰ ਦੀ ਸੇਵਾ ਵਿਚੋਂ ਮਿਲਦਾ ਹੈ ਨਾ, ਇਸ ਦੇ ਬਾਅਦ ਫਿਰ ਦੁੱਖ ਨੇੜੇ ਹੀ ਨਹੀਂ ਆਉਂਦਾ। ਮਾਨ ਸਿੰਘ ਜੀ ਝੌਰ ਕਹਿੰਦੇ, ਮੈਂ ਜਿਸ ਵੇਲੇ ਭਗਤਾਂ ਦੇ ਜੀਵਨ ਪੜ੍ਹੇ ਨਾ ਤਾਂ ਮੈਂ ਚਕ੍ਰਿਤ ਰਹਿ ਗਿਆ। ਭਈ ਕਿਸੇ ਗੱਲ ਨੂੰ ਉਹਨਾਂ ਦੁੱਖ ਮੰਨਿਆ ਹੀ ਨਹੀਂ। ਜੇ ਰਵਿਦਾਸ ਚਮਿਆਰ ਨੂੰ ਆਖਿਆ ਕਿ ਤੇਰੀ ਜ਼ਬਾਨ ਕੱਟ ਦੇਵਾਂਗੇ ਜੇ ਤੂੰ ਰਾਮ ਬੋਲਿਆ, ਤੇ ਕਹਿਣ ਲੱਗਾ ਠੀਕ ਹੈ। ਸਗੋਂ ਇਹ ਹੱਸਦੇ ਹੀ ਰਹੇ ਨੇ। ਲੇਕਿਨ ਇਕ ਜਗ੍ਹਾ ਆਈ ਹੈ, ਇਕ ਅਵਸਥਾ ਐਸੀ ਆਈ ਹੈ ਜਿਥੇ ਭਗਤਾਂ ਨੇ ਵੀ ਬਾਹਾਂ ਉੱਚੀਆਂ ਕਰਕੇ ਤੇ ਮਾਲਿਕ ਕੋਲੋਂ ਇਹ ਅਰਦਾਸ ਕੀਤੀ ਕਿ :

***"ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ ॥"***

*(ਪੰਨਾ ੩੨੯)*

ਤੇ ਦਰਗਾਹ ਵਿਚੋਂ ਆਵਾਜ਼ ਆਈ ਕਿ ਭਗਤ ਤੇ ਉਦੋਂ ਬਣਦਾ ਹੈ, ਜਿਹੜਾ ਦੁੱਖ ਨਾ ਮੰਨੇ ਤੇ ਤੁਸਾਂ ਅੱਜ ਬੜੀ ਫਰਿਆਦ ਕੀਤੀ ਹੈ ਤੇ ਉਹ ਕਿਹੜਾ ਦੁੱਖ ਹੈ, ਜਿਸ ਦੇ ਕੱਟਣ ਵਾਸਤੇ ਤੁਸੀਂ ਸਾਰੇ ਤਰਲਾ ਲੈ ਰਹੇ ਹੋ ? ਤਾਂ ਬਾਣੀ ਕਹਿੰਦੀ ਹੈ ਉਹ ਦੁੱਖ ਇਹ ਸੀ ਕਿ ਅੱਗ ਵਿਚ ਸੜਨਾ ਤੇ ਮਰ ਕੇ ਹੀ ਸੜੀਦਾ ਹੈ ਨਾ। ਭਾਵ ਹੈ ਮਰਨਾ। ਇਕ ਜੰਮਣਾ ਤੇ ਮਰਨਾ, ਇਹ ਬੜਾ ਵੱਡਾ ਦੁੱਖ ਹੈ। ਔਰ

ਇਸ ਦੁੱਖ ਤੋਂ ਵਾਹਿਗੁਰੂ ਸਾਨੂੰ ਬਚਾ ਲਉ । ਜੰਮਣ-ਮਰਨ ਦੀ ਫਾਹੀ, ਜੰਮਣ-ਮਰਨ ਦਾ ਚੱਕਰ, ਜੰਮਣ-ਮਰਨ ਦਾ ਗੇੜ ਮੁੱਕ ਜਾਏ। ਜੂਨਾਂ ਵਿਚ ਫਿਰਦੇ-ਫਿਰਦੇ ਜਨਮ ਧਾਰਦੇ-ਧਾਰਦੇ ਥੱਕ ਗਏ ਹਾਂ ।

***"ਅਬ ਦੁਖ ਕਰਿ ਹਮ ਹਾਰਿਓ ਰੇ ॥"***

*(ਪੰਨਾ ੩੩੫)*

ਹੁਣ ਦੁੱਖੀ ਹੋ ਕੇ ਤੇਰੇ ਕੋਲ ਬੇਨਤੀ ਕਰਦੇ ਹਾਂ ਕਿ ਜੰਮਣ-ਮਰਨ ਦਾ ਦੁੱਖ ਕੱਟ ਦੇਵੋ । ਭਾਈ ਗੁਰਦਾਸ ਨੇ ਆਪਣੀ ਬਾਣੀ ਵਿਚ ਬੜਾ ਸੁੰਦਰ ਇਕ ਬਚਨ ਲਿਖਿਆ ਹੈ ਕਿ :

***"ਜੈਸੇ ਕਿਰਤਾਸ ਗਰ ਜਾਤ***
***ਜਲ ਬੂੰਦ ਪਰੀ"***

*(ਭਾਈ ਗੁਰਦਾਸ ਜੀ)*

ਭਾਵ ਕਾਗਜ਼ ਉਤੇ ਪਾਣੀ ਦੀ ਬੂੰਦ ਪੈਣ ਦੀ ਦੇਰ ਹੈ ਕਿ ਉਹ ਗਲ ਜਾਂਦਾ ਹੈ । ਭਾਵ ਕਾਗਜ਼ ਵਿਚ ਕੋਈ ਸ਼ਕਤੀ ਨਹੀਂ, ਕਾਗਜ਼ ਦੀ ਕੋਈ ਹਸਤੀ ਨਹੀਂ ਕਿ ਉਹ ਪਾਣੀ ਦੇ ਸਾਹਮਣੇ ਆਪਣੀ ਹਸਤੀ ਕਾਇਮ ਰੱਖੇ। ਪਾਣੀ ਪਿਆ ਨਹੀਂ ਤੇ ਕਾਗਜ਼ ਗਲਿਆ ਨਹੀਂ । ਲੇਕਿਨ ਭਾਈ ਸਾਹਿਬ ਨੇ ਇਕ ਪ੍ਰਮਾਣ ਦਿੱਤਾ ਹੈ ਕਿ ਜੇ ਉਸ ਕਾਗਜ਼ ਨੂੰ ਘਿਉ ਨਾਲ ਚੋਪੜ ਦੇਈਏ ਤੇ ਉਸ ਦਾ ਘਿਉ ਨਾਲ ਸਬੰਧ ਬਣ ਜਾਏ ਤੇ ਘਿਉ ਨਾਲ ਚੋਪੜਿਆ ਹੋਇਆ ਕਾਗਜ਼ ਜੇਕਰ ਪਾਣੀ ਵਿਚ ਪਾ ਦੇਈਏ ਤਾਂ ਫਿਰ ਉਹ ਗਲਦਾ ਨਹੀਂ । ਕਿਉਂਕਿ ਘਿਉ ਦੀ ਚਿਕਨਾਈ ਪਾਣੀ ਦੀ ਸਲ੍ਹਾਬ ਨੂੰ ਨੇੜੇ ਪਹੁੰਚਣ ਹੀ ਨਹੀਂ ਦਿੰਦੀ। ਵਾਰਾਂ ਵਿਚ ਵੀ ਜ਼ਿਕਰ ਆਉਂਦਾ ਹੈ ਕਿ ਲੂਣ ਅਤੇ ਕਾਗਜ਼ ਘਿਉ ਵਿਚ ਚੋਪੜ ਕੇ ਪਾਣੀ ਵਿਚ ਪਾ ਦਿੱਤੇ ਜਾਣ ਤੇ ਉਹ ਚਿਕਨਾਈ ਉਹਨਾਂ ਨੂੰ ਗਲਣ ਨਹੀਂ ਦਿੰਦੀ । ਜ਼ਿਲ੍ਹਾ ਮਿੰਟਗੁਮਰੀ ਵਿਚ ਇਕ ਮੰਡੀ ਸੀ ਚਿਚਾਵਤਨੀ ਤੇ ਸਤਿਨਾਮ ਸਿੰਘ ਸਾਹਿਬ ਦਾ ਉਥੇ ਕਾਰਖਾਨਾ ਸੀ ਕਪਾਹ ਦਾ। ਬੜਾ ਚੰਗਾ ਜਵਾਨ ਸੀ ਤੇ ਦੋਵੇਂ ਇਸਤਰੀ ਪਤੀ ਇੰਝ ਜਾਪਦੇ ਸੀ ਜਿਵੇਂ ਕਿ ਭੈਣ-ਭਰਾ ਤੁਰੇ ਜਾਂਦੇ ਹੋਣ। ਇੰਨੀ ਕੁਦਰਤੀ ਬਣੀ ਹੋਈ ਸੀ ਉਹਨਾਂ ਦੀ ਜੋੜੀ । ਮਾਨ ਸਿੰਘ ਜੀ ਝੌਰ ਕਹਿੰਦੇ ਮੈਂ ਉਥੇ ਦੋ-ਦੋ ਮਹੀਨੇ ਤੱਕ ਵੀ ਕਥਾ ਕੀਤੀ ਹੋਈ ਹੈ। ਤੇ ਉਹ ਜਦੋਂ ਵੀ ਰੋਟੀ ਵਰਤਾਂਦੇ ਸੀ ਅੱਬਲ ਤੇ ਹਫਤਾ ਨਹੀਂ ਤਾਂ ਪੰਦਰਾਂ ਕੁ ਦਿਨਾਂ ਤੱਕ ਜ਼ਰੂਰ ਰੋਟੀ ਵਰਤਦੀ ਹੁੰਦੀ ਸੀ । ਰੋਟੀ ਮੇਰੇ ਅੱਗੇ ਤੇ ਸਤਿਨਾਮ ਸਿੰਘ ਇੱਧਰ ਤੇ ਘਰ ਵਾਲੀ ਉੱਧਰ । ਘਰ ਵਾਲੀ ਨੇ ਗੱਲ ਸ਼ੁਰੂ ਕਰ ਦੇਣੀ ਕਿ ਗਿਆਨੀ ਜੀ, ਇਸ ਵੇਰਾਂ ਕੋਈ ਸਿੱਖ ਮਿਸਤਰੀ ਨਹੀਂ ਮਿਲਿਆ। ਇਸ ਲਈ ਮੁਸਲਮਾਨ ਰੱਖ ਬੈਠੇ ਹਾਂ, ਪਰ ਉਹ ਸਿਗਰਟ ਬੜੇ ਪੀਂਦਾ ਹੈ ਗਿਆਨੀ ਜੀ......। ਚਿੜੀ ਦੇ ਬੋਟ ਵਾਂਗੂੰ ਦਿਲ ਕੰਬਦਾ ਰਹਿੰਦਾ ਹੈ ਕਿ ਜੇ ਕਿਤੇ ਸਿਗਰਟ ਪੀ ਕੇ ਉਸ ਨੇ ਡੱਬੀ ਦੀ ਤੀਲ੍ਹ ਰੂੰ ਵੱਲ ਸੁੱਟ ਦਿੱਤੀ ਨਾ ਤਾਂ ਸਾਡਾ ਤੇ ਕੁੱਝ ਨਹੀਂ ਰਹਿਣਾ

ਗਿਆਨੀ ਜੀ। ਰੋਟੀ ਮੇਰੇ ਅੱਗੇ ਹੈ, ਪਰ ਮੇਰੀ ਰੋਟੀ ਹਰਾਮ ਹੋ ਰਹੀ ਹੈ। ਉਹਦੀ ਗੱਲ ਖਤਮ ਹੋਈ ਤੇ ਸਤਿਨਾਮ ਸਿੰਘ ਬੋਲ ਪਿਆ ਕਿ ਗਿਆਨੀ ਜੀ, ਇਸ ਵੇਰਾਂ ਪੰਜ ਲੱਖ ਦਾ ਸੌਦਾ ਕੀਤਾ ਰੂੰਈ ਦਾ ਤੇ ਜਿਸ ਦਿਨ ਦਾ ਸੌਦਾ ਕੀਤਾ ਹੈ ਮਾਰਕੀਟ ਕਦੇ ਖਲੋਂਦੀ ਨਹੀਂ। ਕਦੇ Up ਤੇ ਕਦੇ Down। ਗਿਆਨੀ ਜੀ ਸਤਿਨਾਮ ਸਿੰਘ ਨੂੰ ਕਹਿਣ ਲੱਗੇ ਕਿ ਇਹ ਜਿਹੜਾ ਚਿਮਨੀ ਚੋਂ ਧੂੰਆਂ ਨਿਕਲਦਾ ਹੈ ਨਾ, ਇਹ ਕੋਲਿਆਂ ਦਾ ਨਹੀਂ ਜਾਪਦਾ, ਇਹ ਤੁਹਾਡੇ ਦੋਵੇਂ ਜੀਆਂ ਦੇ ਹੌਕੇ ਹੀ ਨੇ ਕਿ ਮਰ ਗਏ, ਮਰ ਗਏ, ਕੱਖ ਨਹੀਂ ਰਹਿਣਾ। ਚੈਨ ਨਹੀਂ ਉਹਨਾਂ ਦੇ ਅੰਦਰ ਤੇ ਭਾਈ ਸਾਹਿਬ ਪ੍ਰਮਾਣ ਦਿੰਦੇ ਨੇ ਕਿ ਉਸੇ ਰੂੰ ਦੀ ਜੇ ਬੱਤੀ ਵੱਟ ਕੇ ਦੀਵੇ ਵਿਚ ਪਾ ਕੇ ਤੇਲ ਪਾ ਦੇਵੀਏ ਨਾ ਤੇ ਭਾਵੇਂ ਮਹੀਨਾ ਬਲਦੀ ਰਹਿੰਦੀ ਹੈ, ਕਿਉਂਕਿ ਉਹ ਜਿਹੜਾ ਤੇਲ ਹੈ ਨਾ ਉਹ ਰੂੰ ਨੂੰ ਸੜਨ ਨਹੀਂ ਦਿੰਦਾ। ਇਕ ਹੋਰ ਪ੍ਰਮਾਣ ਦਿੰਦੇ ਨੇ ਕਿ ਲੋਹੇ ਦਾ ਟੁਕੜਾ ਪਾਣੀ ਵਿਚ ਪਾਉਣ ਦੀ ਦੇਰ ਹੈ ਤੇ ਉਹ ਡੁੱਬ ਜਾਂਦਾ ਹੈ, ਲੇਕਿਨ ਜੇ ਉਸ ਲੋਹੇ ਦੇ ਟੁਕੜੇ ਨਾਲ ਲੱਕੜੀ ਨੂੰ ਜੋੜ ਦੇਈਏ ਨਾ ਤੇ ਫਿਰ ਲੱਕੜੀ ਉਸ ਲੋਹੇ ਦੇ ਟੁਕੜੇ ਨੂੰ ਡੁੱਬਣ ਨਹੀਂ ਦਿੰਦੀ। ਜਿਸ ਤਰ੍ਹਾਂ ਲੱਕੜੀ ਲੋਹੇ ਨੂੰ ਨਹੀਂ ਡੁੱਬਣ ਦਿੰਦੀ, ਜਿਸ ਤਰ੍ਹਾਂ ਤੇਲ ਰੂੰ ਨੂੰ ਨਹੀਂ ਸੜਨ ਦਿੰਦਾ, ਜਿਸ ਤਰ੍ਹਾਂ ਘਿਉ ਜਾਂ ਲੂਣ ਦੀ ਚਿਕਨਾਹਟ ਕਾਗਜ਼ ਨੂੰ ਗਲਣ ਨਹੀਂ ਦਿੰਦੀ ਪਾਣੀ ਵਿਚ, ਤਾਂ ਚੌਥਾ ਪ੍ਰਮਾਣ ਦੇ ਕੇ ਕਹਿੰਦੇ ਨੇ ਕਿ ਮੌਤ ਦੇ ਸੱਪ ਨੇ ਸਾਰਾ ਸੰਸਾਰ ਗ੍ਰੱਸਿਆ ਹੋਇਆ ਹੈ, ਪਰ ਜੇ ਕਿਤੇ ਸਿੱਖ ਸਤਿਗੁਰੂ ਨੂੰ ਮਿਲ ਪਵੇ, ਸਤਿਗੁਰ ਦੀ ਸੇਵਾ ਵਿਚ ਲੱਗ ਜਾਵੇ ਤੇ ਉਹ ਮੌਤ ਦਾ ਜਿਹੜਾ ਸੱਪ ਹੈ, ਉਹ ਦਾਸਾਂ ਦਾ ਦਾਸ ਬਣ ਜਾਂਦਾ ਹੈ। ਉਹ ਸੇਵਕਾਂ ਦਾ ਸੇਵਕ ਬਣ ਜਾਂਦਾ ਹੈ। ਹਰੀ ਕੇ ਜਨ ਨੂੰ ਮੌਤ ਦਾ ਫਿਕਰ, ਖਤਰਾ, ਗਮ ਹੀ ਕੋਈ ਨਹੀਂ ਰਹਿੰਦਾ। ਪਰ ਜਦੋਂ ਸੇਵਕ ਬਣ ਗਏ।



"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਵਿਚ ਨੇ ਲੁੱਪਤੀਆਂ। ਲੁੱਪਤੀਆਂ ਤੋਂ ਭਾਵ ਹੈ ਕਿ ਲੁਕੀਆਂ ਹੋਈਆਂ ਚੀਜ਼ਾਂ। ਜਿੰਨਾ ਚਿਰ ਉਹਨਾਂ ਲੁੱਪਤੀਆਂ ਦਾ ਪਤਾ ਨਾ ਹੋਵੇ ਓਨਾ ਚਿਰ ਸ਼ਬਦ ਦਾ ਅਰਥ ਨਹੀਂ ਕੀਤਾ ਜਾ ਸਕਦਾ। ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਲੁੱਪਤੀ ਹੈ ਕਿ :

*"ਅਛਲ ਛਲਾਈ"*

ਭਾਵ ਕਿ ਐ ਵਾਹਿਗੁਰੂ ਜਿਹੜੇ ਦਾਅਵਾ ਕਰਦੇ ਸੀ ਨਾ ਕਿ ਸਾਨੂੰ ਕੋਈ ਛੱਲ ਨਹੀਂ ਸਕਦਾ, ਭਾਵ ਅਸੀਂ ਅਛੱਲ ਹਾਂ, ਪਰ ਉਸ ਚੀਜ਼ ਨੇ ਉਹਨਾਂ ਨੂੰ ਵੀ ਛੱਲ ਲਿਆ। ਬ੍ਰਹਮਾ, ਵਿਸ਼ਨੂੰ, ਮਹੇਸ਼ ਨੂੰ ਵੀ ਛੱਲ ਲਿਆ ਹੈ ਤੇ ਹੇ ਵਾਹਿਗੁਰੂ ਮੇਰੇ ਉਤੇ ਕ੍ਰਿਪਾ ਕਰੀਂ ਕਿ ਕਿਤੇ ਉਹ ਮੈਨੂੰ ਨਾ ਛੱਲ ਲਵੇ।

*"ਅਛਲ ਛਲਾਈ ਨਹ ਛਲੈ*
*ਨਹ ਘਾਉ ਕਟਾਰਾ ਕਰਿ ਸਕੈ ॥"*

(ਪੰਨਾ ੨੫)

ਹੇ ਵਾਹਿਗੁਰੂ ! ਜਿਹੜੀ ਬ੍ਰਹਮਾ, ਵਿਸ਼ਨੂੰ, ਮਹੇਸ਼ ਨੂੰ ਛੱਲ ਲੈਣ ਵਾਲੀ ਹੈ ਨਾ, ਸੁਣਿਆ ਹੈ ਕਿ ਉਸ ਕੋਲ ਇਕ ਲੰਮਾ ਜਿਹਾ ਕਟਾਰਾ ਵੀ ਹੈ, ਲੰਮਾ ਜਿਹਾ ਛੁਰਾ ਵੀ ਹੈ। ਇਸ ਲਈ ਮੈਨੂੰ ਬਚਾਅ ਲਈਂ ਕਿ ਕਿਤੇ ਉਹ ਮੇਰੇ ਤੇ ਛੁਰੇ ਦਾ ਵਾਰ ਨਾ ਕਰ ਦੇਵੇ।

***"ਅਛਲ ਛਲਾਈ ਨਹ ਛਲੈ***
***ਨਹ ਘਾਉ ਕਟਾਰਾ ਕਰਿ ਸਕੈ ॥"***

ਤੇ ਦਰਗਾਹ ਵਿਚੋਂ ਆਵਾਜ਼ ਆਈ ਕਿ ਜੇ ਤੂੰ ਉਸ ਕੋਲੋਂ ਬਚਣਾ ਹੈ ਨਾ ਤੇ ਜਿਵੇਂ ਮਾਲਿਕ ਤੈਨੂੰ ਰੱਖਦਾ ਹੈ ਨਾ ਉਸ ਦੀ ਰਜ਼ਾ ਵਿਚ, ਉਸੇ ਤਰ੍ਹਾਂ ਹੀ ਰਾਜ਼ੀ ਰਹੁ। ਉਹਦਾ ਨਹੀਂ ਵਾਰ ਚਲੇਗਾ ਤੇ ਨਹੀਂ ਛੱਲ ਸਕੇਗੀ।

ਗਰੀਬ ਨਿਵਾਜ਼ ਸੱਚਾ ਪਾਤਸ਼ਾਹ ਕਹਿੰਦੇ ਨੇ ਕਿ ਕਾਇਆਂ ਦੇ ਦੀਵੇ ਵਿਚ ਡਰ ਦੀ ਬੱਤੀ ਪਾ। ਹੇ ਮਨੁੱਖ ! ਗੁਰੂ ਕੋਲ ਜਾ, ਉਹਦੇ ਕੋਲੋਂ ਸੱਚ ਨੂੰ ਸਮਝ ਕੇ ਆ ਤੇ ਸੱਚ ਨੂੰ ਸਮਝ ਲੈਣ ਦੀ ਆਤਿਸ਼ ਵਾਹਿਗੁਰੂ ਦੇ ਡਰ ਦੀ ਬੱਤੀ ਨੂੰ ਲਾ। ਇਹ ਤੇਲ, ਇਹ ਦੀਵਾ, ਇਹ ਬੱਤੀ ਬਾਲ ਲੈ, ਇਸ ਦੀ ਰੌਸ਼ਨੀ ਕਰ ਲੈ ਤੇ ਤੈਨੂੰ ਮਿਲ ਪਵੇਗਾ ਸਤਿਨਾਮ-ਵਾਹਿਗੁਰੂ !

ਇਸ ਆਉਣ-ਜਾਣ ਦੀ ਦੁਨੀਆਂ ਵਿਚ ਕਾਇਆਂ ਦੇ ਮੰਦਰ ਨੂੰ ਮੌਤ ਲੱਗੀ ਹੋਈ ਹੈ। ਕਿਸੇ ਨਾ ਕਿਸੇ ਦਿਨ ਉਸ ਨੇ ਢਾਹ ਸੁੱਟਣਾ ਹੈ। ਜੇ ਸੁੱਖ ਚਾਹੁੰਦਾ ਹੈਂ ਤਾਂ ਸੇਵਾ ਕਰ।



***"ਗੁਰ ਸੇਵਾ ਤੇ ਸੁਖੁ ਉਪਜੈ***
***ਗੁਰ ਸੇਵਾ ਤੇ ਸੁਖੁ ਊਪਜੈ"***

*(ਪੰਨਾ ੪੨੭)*

ਭਾਈ ਸਾਹਿਬ ਨੇ ਇਹਨਾਂ ਭਾਵਾਂ ਦੀ ਵਿਆਖਿਆ ਕੀਤੀ ਹੈ ਕਿ ਮੁਰੀਦ ਦਾ ਧਰਮ ਹੈ ਕਿ ਗੁਰੂ ਦੀ ਚਰਨੀਂ ਪੈ ਕੇ ਉਹਦੇ ਚਰਨਾਂ ਦੀ ਖਾਕ ਬਣ ਜਾਣਾ। ਔਰ ਗੁਰੂ ਕੀ ਮੂਰਤ ਨੂੰ ਵੇਖਣਾ, ਯਾਨੀ ਗੁਰੂ ਕੇ ਦਰਸ਼ਨ ਕਰਨੇ ਤੇ ਉਹਦੇ ਉਤੇ ਲੱਟੂ ਹੋ ਜਾਣਾ ਤੇ ਦਰਸ਼ਨ ਕਰਕੇ ਇਉਂ ਪ੍ਰਤੀਤ ਕਰਨਾ ਕਿ ਮੈਂ ਮੋਇਆ ਹੋਇਆ ਜੀਊਂਦਾ ਹੋ ਗਿਆ ਹਾਂ। ਤੇ ਬਾਕੀ ਆਸਾਂ ਛੱਡ ਦੇਣੀਆਂ, ਕੇਵਲ ਇਕੋ ਹੀ ਆਸ ਰੱਖਣੀ ਸਤਿਨਾਮ-ਵਾਹਿਗੁਰੂ ਦੀ ! ਔਰ ਵਾਹਿਗੁਰੂ ਦੇ ਪਿਆਰ ਦਾ ਜਿਹੜਾ ਪਿਆਲਾ ਹੈ, ਉਹ ਛੱਕਣਾ। ਔਰ ਗੁਰੂ ਦੇ ਹੁਕਮਾਂ ਤੇ ਸਾਵਧਾਨ ਰਹਿਣਾ। ਗੁਰੂ ਦੇ ਬਚਨਾਂ ਨੂੰ ਹੁਸ਼ਿਆਰੀ ਨਾਲ ਮੰਨਣਾ। ਗੁਰੂ ਦੇ ਬਚਨਾਂ ਵੱਲੋਂ ਕਦੇ ਅਵੇਸਲੇ ਨਾ ਹੋਣਾ ਤੇ ਕਿਤੇ ਹੋਰ ਤੇ ਮਨ ਨਾ ਆਪਣਾ ਡੁਲਾਉਣਾ। ਔਰ ਸੁਰਤੀ ਨਾਲ ਸ਼ਬਦ ਦਾ ਮਿਲਾਪ ਕਰਕੇ ਐਂ ਤਿਆਰ-ਬਰ-ਤਿਆਰ ਹੋ ਕੇ ਸੰਸਾਰ ਸਮੁੰਦਰ ਚੋਂ ਪਾਰ ਲੰਘ ਜਾਣਾ।

"ਭਾਈ ਗੁਰਦਾਸ ਜੀ" ਦੀ ੨੬ਵੀਂ ਵਾਰ ਪੜ੍ਹਿਓ, ਉਸ ਵਿਚ ਭਾਈ ਜੀ

ਸਿੱਖੀ ਵਾਸਤੇ, ਸੇਵਾ ਵਾਸਤੇ ਪ੍ਰਮਾਣ ਦਿੰਦੇ ਨੇ ਕਿ 'ਗੰਨੇ' ਦੀ ਬੜੀ ਵਿਸਮਾਦ ਕਥਾ ਹੈ। ਗੰਨੇ ਦੀ ਬੜੀ ਅਸਚਰਜ ਕਥਾ ਹੈ। ਗੰਨੇ ਦਾ ਸਿਰ ਹੇਠਾਂ ਵੱਲ ਨੂੰ ਹੈ ਤੇ ਪੈਰ ਉਤਾਂਹ ਵੱਲ ਨੂੰ ਨੇ। ਭਾਵ ਪੁੱਠਾ ਹੋ ਕੇ ਤੱਪ ਕਰਦਾ ਹੈ। ਜਿਸ ਵੇਲੇ ਪੱਕ ਗਿਆ ਤੇ ਜ਼ਿਮੀਦਾਰ ਨੇ ਮਾਰਿਆ ਗੰਡਾਸਾ ਤੇ ਜ਼ਮੀਨ ਨਾਲੋਂ ਗੰਨੇ ਨੂੰ ਅਲੱਗ ਕਰ ਦਿੱਤਾ। ਫਿਰ ਉਸ ਗੰਨੇ ਨੂੰ ਛਿੱਲਿਆ ਗਿਆ। ਫਿਰ ਜਿਹੜਾ ਰੱਸ ਨਿਕਲਿਆ ਨਾ ਗੰਨੇ ਦਾ ਉਹ ਪਾ ਦਿੱਤਾ ਕੜਾਹੇ ਵਿਚ। ਫਿਰ ਕੜਾਹੇ ਦੇ ਨਾਲ-ਨਾਲ ਇਹ ਵੀ ਅੱਗ ਵਿਚ ਤੱਪ ਗਿਆ।

*"ਦੁਖ ਸੁਖ ਅੰਦਰਿ ਸਬਰੁ ਕਰਿ"*

ਦੁੱਖ-ਸੁਖ ਵਿਚ ਸਬਰ ਕਰਦਾ ਹੈ, ਸਿਦਕ ਰੱਖਦਾ ਹੈ, ਭਰੋਸਾ ਰੱਖਦਾ ਹੈ। ਇਥੋਂ ਤਕ ਕਿ ਰੱਸ ਬਣ ਕੇ ਵੀ ਸਿਦਕ ਰੱਖਦਾ ਹੈ। ਨਤੀਜਾ ਕੀ ਹੁੰਦਾ ਹੈ ? ਨਤੀਜਾ ਇਹ ਨਿਕਲਦਾ ਹੈ ਕਿ ਫਿਰ ਉਸ ਦਾ ਗੁੜ ਬਣਿਆ, ਉਸ ਦੀ ਖੰਡ ਬਣੀ ਤੇ ਉਸੇ ਖੰਡ ਦਾ ਫਿਰ ਕੜਾਹ-ਪ੍ਰਸ਼ਾਦਿ ਬਣਿਆ ਤੇ ਗੁਰੂ ਨਾਨਕ ਨੂੰ ਭੋਗ ਲੱਗਾ। ਸੰਗਤ ਨੇ ਵੀ ਛਕਿਆ। ਇਕ ਗਜ਼ਬ ਦੀ ਬਾਤ ਕਹਿ ਰਹੇ ਨੇ ਭਾਈ ਸਾਹਿਬ ਗੁਰਦਾਸ ਜੀ ਕਿ ਗੁਰਮੁਖਿ ਜਿਹੜੇ ਨੇ ਨਾ, ਉਹ ਸਾਰੇ ਰੱਸਾਂ ਦੇ ਬਣਾਉਣਹਾਰੇ ਨੇ। ਆਪਾ ਮਾਰ ਕੇ ਉਹ ਸਾਰਿਆਂ ਰੱਸਾਂ ਦੇ ਕਰਤਾ ਬਣ ਜਾਂਦੇ ਹਨ।

*"ਪਿਰਮ ਪਿਆਲਾ ਪੀਵਣਾ"*



*(ਭਾਈ ਗੁਰਦਾਸ)*

ਗੁਰੂ ਕੇ ਸਿੱਖਾ ! ਜੇ ਵਾਹਿਗੁਰੂ ਦੇ ਪਿਆਰ ਦਾ ਪਿਆਲਾ ਪੀਣਾ ਈ ਨਾ ਤੇ ਫਿਰ ਗੰਨੇ ਵਾਂਗੂੰ ਬਣ ਜਾ। ਸਹਿ ਦੁੱਖ, ਖਾਹ ਉਬਾਲੇ, ਬਣ ਮਠਿਆਈ, ਬਣ ਕੜਾਹ-ਪ੍ਰਸ਼ਾਦਿ, ਫਿਰ ਤੇਰਾ ਭੋਗ ਲਗੇਗਾ, ਤੂੰ ਗੁਰੂ ਨੂੰ ਕਬੂਲ ਹੋ ਜਾਏਂਗਾ। ਔਰ ਜਦੋਂ ਤੂੰ ਇਸ ਤਰ੍ਹਾਂ ਦਾ ਸੇਵਕ ਬਣ ਜਾਏਂਗਾ ਨਾ, ਫਿਰ ਤੈਨੂੰ ਸੁੱਖ ਪ੍ਰਾਪਤ ਹੋਵੇਗਾ। ਐਸਾ ਸੁੱਖ ਪ੍ਰਾਪਤ ਹੋਵੇਗਾ ਜਿਸ ਦੇ ਬਾਅਦ :

*"ਦੂਖੁ ਨ ਲਾਗੈ ਆਇ*
*ਫਿਰ—ਦੂਖੁ ਨ ਲਾਗੈ ਆਇ ॥"*

ਰੋਜ਼ ਅਸੀਂ ਬਚਨ ਪੜ੍ਹਨੇ ਸੁਣਦੇ ਹਾਂ :

*"ਹਰ ਜਨ ਕੇ ਬਿਪਦਾ ਨਿਕਟਿ ਨਾ ਆਵੈ*
*ਪੂਰਨ ਦਾਸ ਕੇ ਕਾਮ ॥"*

*(ਪੰਨਾ ੭੦੨)*

ਵਾਹਿਗੁਰੂ ਦੇ ਪਿਆਰੇ ਦੇ ਨੇੜੇ ਨਹੀਂ ਆਉਂਦੀ ਬਿਪਤਾ। ਦਾਸ ਦੇ ਪੂਰਨ ਕੰਮ ਕਰਨ ਵਾਲਾ ਉਹ ਆਪ ਹੈ। ਵਾਹਿਗੁਰੂ ਦੀ ਆਪਣੇ ਦਾਸਾਂ ਨਾਲ ਬੜੀ ਪ੍ਰੀਤ ਹੈ। ਵਾਹਿਗੁਰੂ ਆਪਣਿਆਂ ਦਾਸਾਂ ਦਾ ਮਿੱਤਰ ਹੈ। ਵਾਹਿਗੁਰੂ ਆਪਣਿਆਂ ਦਾਸਾਂ, ਸੇਵਕਾਂ, ਭਗਤਾਂ ਦੇ ਵੱਸ ਹੈ।

*"ਹਰਿ ਦਾਸਨ ਸਿਉ ਪ੍ਰੀਤਿ ਹੈ*
*ਹਰਿ ਦਾਸਨ ਕੋ ਮਿਤੁ ॥*
*ਹਰਿ ਦਾਸਨ ਕੈ ਵਸਿ ਹੈ*
*ਜਿਉ ਜੰਤੀ ਕੈ ਵਸਿ ਜੰਤੁ ॥"*
*ਹਰਿ ਕੇ ਦਾਸ ਹਰਿ ਧਿਆਇਦੇ*
*ਕਰਿ ਪ੍ਰੀਤਮ ਸਿਉ ਨੇਹੁ ॥*
*ਕਿਰਪਾ ਕਰਿ ਕੈ ਸੁਨਹੁ ਪ੍ਰਭ*
*ਸਭ ਜਗ ਮਹਿ ਵਰਸੈ ਮੇਹੁ ॥*

(ਪੰਨਾ ੬੫੨)

ਉਹਦੇ ਨਾਲ ਪਿਆਰ ਕਰੋ। ਕਿਉਂਕਿ ਉਹ ਪਿਆਰ ਨਾਲ ਮਿਲਦਾ ਹੈ, ਉਹ ਮੁਹੱਬਤ ਨਾਲ ਮਿਲਦਾ ਹੈ। ਸਾਹਿਬਾਂ ਨੇ ਗੁਰੂ ਗ੍ਰੰਥ ਸਾਹਿਬ ਵਿਚ ਬਚਨ ਲਿਖਿਆ ਹੈ :

*"ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥"*

(ਪੰਨਾ ੧੬੪)

ਭਾਵ ਜੇ ਕੋਈ ਮਾਂ ਦੇ ਪੁੱਤ ਨੂੰ ਕੋਈ ਪੇੜਾ ਲਿਆ ਕੇ ਦੇ ਦੇਵੇ ਨਾ ਤੇ ਖਾਂਦਾ ਤਾਂ ਪੁੱਤ ਹੈ, ਪਰ ਖ਼ੁਸ਼ੀ ਮਾਂ ਨੂੰ ਮਿਲਦੀ ਹੈ।



*"ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥"*

ਉਸ ਆਦਮੀ ਨਾਲ ਸਤਿਗੁਰੂ ਦੀ ਪ੍ਰੀਤ ਹੈ ਜਿਹੜਾ ਆਦਮੀ ਗੁਰੂ ਦੇ ਸਿੱਖ ਦੇ ਮੂੰਹ ਵਿਚ ਕੁਝ ਪਾ ਦੇਵੇ। ਸਿੱਖ ਦੇ ਮੂੰਹ ਵਿਚ ਜੇਕਰ ਤੁਸੀਂ ਕੁਝ ਪਾ ਦਿੱਤਾ ਤੇ ਸਮਝੋ ਗੁਰੂ ਦੀ ਗੋਲਕ ਵਿਚ ਪੈ ਗਿਆ। ਬੜਾ ਪਿਆਰ ਕਰਨਾ ਲਿਖਿਆ ਹੈ :

*"ਜੋ ਦੀਸਹਿ ਗੁਰ ਸਿੱਖ ਹੈ"*
*"ਸਾਜਨੜਾ ਮੇਰਾ ਸਾਜਨੜਾ*
*ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥*
*ਜਾਨੀਅੜਾ ਹਰਿ ਜਾਨੀਅੜਾ*
*ਨੈਣ ਅਲੋਇਅੜਾ ਹਰਿ ਜਾਨੀਅੜਾ ॥*

(ਪੰਨਾ ੬੨੪)

ਹਜ਼ੂਰ ਨੇ ਜਾਨੀਅੜਾ, ਸਾਜਨੜਾ 'ੜਾ' ਲਾ ਕੇ ਖ਼ੂਬਸੂਰਤ ਬਣਾ ਦਿਤੇ ਨੇ। ਧੰਨ ਗੁਰੂ ਗੋਬਿੰਦ ਸਾਹਿਬ ਨੇ ਜਦੋਂ ਸਾਰਾ ਕੁਝ ਰੱਬ ਦੇ ਨਾਂ ਤੇ ਕੁਰਬਾਨ ਕਰ ਦਿੱਤਾ ਨਾ ਤੇ ਮਾਛੀਵਾੜੇ ਦੇ ਜੰਗਲਾਂ ਵਿਚ ਕਿਸੇ ਤਰੀਕੇ ਹੇਠਾਂ ਲੰਮੇ ਪੈ ਕੇ ਆਪਣੇ ਪਿਆਰੇ ਨੂੰ ਯਾਦ ਕਰਦਿਆਂ-ਕਰਦਿਆਂ ਸ਼ਬਦ 'ੜਾ' ਹੀ ਵਰਤਿਆ ਹੈ।

*"ਮਿੱਤ੍ਰ ਪਿਆਰੇ ਨੂੰ*
*ਹਾਲ ਮੁਰੀਦਾਂ ਦਾ ਕਹਿਣਾ ॥*
*ਤੁਧੁ ਬਿਨੁ ਰੋਗ*
*ਰਜਾਈਆ ਦਾ ਓਢਣ*
*ਨਾਗ ਨਿਵਾਸਾਂ ਦੇ ਰਹਣਾ ॥*
*ਸੂਲ ਸੁਰਾਹੀ ਖੰਜਰ ਪਿਆਲਾ*
*ਬਿੰਗ ਕਸਾਈਆਂ ਦਾ ਸਹਣਾ ॥*
*ਯਾਰੜੇ ਦਾ ਸਾਨੂੰ ਸੱਥਰ ਚੰਗਾ*
*ਭਠ ਖੇੜਿਆਂ ਦਾ ਰਹਣਾ ॥"*
*"ਜੋ ਦੀਸੈ ਗੁਰ ਸਿਖੜਾ"*

ਪਿਆਰ ਵਿਚ ਡੁੱਬਾ ਹੋਇਆ ਸ਼ਬਦ ਹੈ। ਨਿਊਂ ਕੇ, ਝੁੱਕ ਕੇ ਉਸ ਦੇ ਚਰਨੀਂ ਲੱਗਣਾ ਲਿਖਿਆਂ ਹੈ। ਮੇਰਾ ਗੁਰੂ ਗ੍ਰੰਥ ਸਾਹਿਬ ਸੱਚਾ ਪਾਤਸ਼ਾਹ ਕਹਿੰਦਾ ਹੈ :

*"ਕਰਿ ਸੇਵਾ ਸੇਵਕ ਪ੍ਰਭ ਅਪੁਨੇ*
*ਜਿਨਿ ਮਨ ਕੀ ਇਛ ਪੁਜਾਈ ॥*
*ਕਰਿ ਸੇਵਾ ਸੇਵਕ ਪ੍ਰਭ ਅਪੁਨੇ......॥"*
*"ਸੇਵਕ ਕਾ ਹੋਇ ਸੇਵਕੁ ਵਰਤਾ"* *(ਪੰਨਾ ੭੫੮)*



ਭਾਈ ਗੁਰਦਾਸ ਜੀ ਕਹਿੰਦੇ ਨੇ, ਜਿੰਨੇ ਵੀ ਮੇਰੇ ਕਾਇਆਂ ਦੇ ਅੰਗ ਨੇ, ਮੈਂ ਇਹਨਾਂ ਨੂੰ ਵਾਲਾਂ ਜਿੰਨੇ ਟੁਕੜੇ ਇਸ ਅੰਗ ਦੇ ਕੱਟ ਦਿਆਂ। ਸਿੱਖਾਂ ਨੇ ਆਖਿਆ ਭਾਈ ਜੀ ! ਤੁਸੀਂ ਬ੍ਰਹਮਚਾਰੀ ਹੋ, ਬੜੀ ਉੱਚ-ਕੋਟੀ ਦੇ ਕਵੀ ਹੋ। ਭਾਈ ਸਾਹਿਬ ਜੀ ਇਕ ਇਹ ਵੀ ਪ੍ਰਮਾਣ ਦਿੰਦੇ ਨੇ ਕਿ ਜੇਕਰ ਕੀੜੀ ਦੀ ਆਵਾਜ਼ ਉਤੇ ਹਾਥੀ ਦਾ ਭਾਰ ਚੁੱਕ ਲਈਏ ਤੇ ਚੁੱਕਿਆ ਜਾਵੇਗਾ। ਔਰ ਅਗਰ ਮੱਖੀ ਗੁੜ ਤੇ ਬੈਠੇ, ਖੀਰ ਤੇ ਬੈਠੇ, ਭਾਵੇਂ ਫਰੂਟ ਤੇ ਬੈਠੇ, ਅਗਲੀਆਂ ਆਪਣੀਆਂ ਦੋਵੇਂ ਉਂਗਲੀਆਂ ਮਰੋੜਦੀ ਹੀ ਰਹਿੰਦੀ ਹੈ। ਇਸੇ ਤਰ੍ਹਾਂ ਕੀੜਿਆਂ ਦੇ ਲੱਕ ਵੀ ਸ਼ੇਰ ਵਰਗੇ ਪਤਲੇ ਨੇ। ਪਰ ਸ਼ੇਰ ਨੇ ਤਾਂ ਗੁੱਸੇ ਵਿਚ ਆ ਕੇ ਚਪੇੜ ਮਾਰ ਕੇ ਚੌਟਾ ਉਲਟਾ ਦੇਣਾ ਹੈ, ਉਹ ਕੀੜੇ ਨੇ ਤਾਂ ਨਹੀਂ ਕਰ ਦੇਣਾ, ਭਾਵੇਂ ਉਸ ਦਾ ਲੱਕ ਸ਼ੇਰ ਵਰਗਾ ਹੈ। ਇਸੇ ਤਰ੍ਹਾਂ ਸੱਪ ਦੇ ਡੰਗ ਨਾਲ ਮੱਛਰ ਦੇ ਡੰਗ ਦਾ ਕੋਈ ਮੁਕਾਬਲਾ ਨਹੀਂ। ਮੱਛਰ ਭਾਵੇਂ ਸਾਰੀ ਰਾਤ ਲੜਦਾ ਰਹੇ, ਕੁਝ ਨਹੀਂ ਹੋਣਾ। ਸੱਪ ਇਕ ਵਾਰੀ ਲੜ ਗਿਆ ਤੇ ਬੰਦੇ ਨੇ ਮਰ ਜਾਣਾ ਹੈ। ਇਸੇ ਤਰ੍ਹਾਂ ਜਿਸ ਵਿਚ ਗੁਰੂਪੁਣਾ ਹੈ ਨਹੀਂ, ਪਰ ਉਹ ਗੁਰੂ ਬਣਿਆ ਫਿਰਦਾ ਹੈ। ਆਤਮਿਕ ਸ਼ਕਤੀ ਹੈ ਨਹੀਂ, ਪਰ ਲੋਕਾਂ ਕੋਲੋਂ ਮੱਥੇ ਟਿਕਵਾਉਂਦਾ ਫਿਰਦਾ ਹੈ।

ਗੁਰੂ ਪਿਆਰਿਓ ! ਸੋਨੇ ਨਾਲ ਤੋਲੇ ਨਹੀਂ ਗੁਰੂ ਬਣਦੇ। ਜੇ ਸੋਨੇ ਨਾਲ ਗੁਰੂ ਬਣਨਾ ਤਾਂ ਜਵਾਹਰ ਲਾਲ ਨੂੰ ਤੋਲ ਦਿੱਤਾ ਹਿੰਦੁਸਤਾਨੀਆਂ ਨੇ। ਆਖਣ ਗੁਰੂ ਜੀ ਨੋਟਾ ਨਾਲ ਤੋਲੇ ਗਏ ਨੇ। ਬੇੜਾ ਭਰ ਜੇ ਜਿਹੜਾ ਆਦਮੀ ਤੋਲਿਆ ਹੀ

ਗਿਆ, ਫਿਰ ਉਸ ਦਾ ਮੁੱਲ ਕੌਡੀ ਵੀ ਨਹੀਂ ਰਹਿਆ। ਗੁਰੂ ਨੂੰ ਤੋਲ ਕੌਣ ਸਕਦਾ ਹੈ ? ਗੁਰੂ ਤੋਲਿਆਂ ਨਹੀਂ ਬਣਦਾ; ਗੁਰੂ ਆਪਣੇ ਆਪ ਬਣਦਾ ਹੈ। ਗੁਰੂ ਭਗਤੀ ਨਾਲ, ਨਾਮ ਨਾਲ, ਬਾਣੀ ਨਾਲ ਬਣਦਾ ਹੈ।

'ਬਜ਼ੁਰਗ' ਉਹ ਹੈ ਜਿਸ ਦੇ ਅੰਦਰ ਚੌਵੀਂ ਘੰਟੇ ਰਹੇ "ਸਤਿਨਾਮ-ਵਾਹਿਗੁਰੂ"। ਔਰ ਜੇਕਰ ਬਜ਼ੁਰਗ ਬਣਨਾ ਈ ਤਾਂ ਬੰਦਗੀ ਕਰ। ਆਪਣੇ ਦਿਲ ਦੇ ਟੁਕੜੇ ਨੂੰ ਪੱਥਰ ਦਾ ਟੁਕੜਾ ਨਾ ਬਣਾ, ਬਲਕਿ ਇਸ ਨੂੰ ਮੁਲਾਇਮ ਕਰ।

ਭਾਈ ਮੱਖਣ ਸਾਹਿਬ ਨੇ 'ਜਾਪ ਸਾਹਿਬ' ਦਾ ਟੀਕਾ ਕੀਤਾ ਹੈ। ਉਹ ਕਹਿੰਦੇ ਨੇ ਕਿ ਮੈਂ ਤੈਨੂੰ ਇਸ ਕਰਕੇ ਸਿਜਦਾ ਕਰਦਾ ਹਾਂ, ਕਿਉਂਕਿ ਤੂੰ ਹਮੇਸ਼ਾ ਹੀ ਰਹਿਣ ਵਾਲਾ ਹੈਂ। ਇਸ ਕਰਕੇ ਮੈਂ ਤੈਨੂੰ ਮੱਥਾ ਟੇਕਦਾ ਹਾਂ, ਕਿਉਂਕਿ ਤੇਰੀ ਦੇਹ ਕੋਈ ਨਹੀਂ, ਤੇਰੀ ਕਾਇਆਂ ਕੋਈ ਨਹੀਂ। ਇਸ ਕਰਕੇ ਵੀ ਮੈਂ ਤੈਨੂੰ ਸਿਜਦਾ ਕਰਦਾ ਹਾਂ, ਕਿਉਂਕਿ ਤੂੰ ਹਰ ਜ਼ੱਰਰੇ ਵਿਚ ਮੌਜੂਦ ਹੈਂ। ਇਸ ਕਰਕੇ ਮੈਂ ਤੈਨੂੰ ਸਿਜਦਾ ਕਰਦਾ ਹਾਂ, ਕਿਉਂਕਿ ਤੇਰੇ ਵਿਚ ਮਨੁੱਖਾਂ ਵਰਗਾ ਕੋਈ ਫਰੇਬ ਨਹੀਂ ਹੈ, ਕੋਈ ਧੋਖਾ ਨਹੀਂ ਹੈ। ਗੁਰੂ ਦੀ ਦੇਹ ਕੋਈ ਨਹੀਂ, ਪਰ ਫਿਰ ਵੀ ਇੰਝ ਲਗਦਾ ਹੈ ਕਿ ਗੁਰੂ ਸਾਡੇ ਨਾਲ ਹੈ, ਗੁਰੂ ਦਾ ਪ੍ਰੇਮ ਸਾਡੇ ਨਾਲ ਹੈ। ਪਰ ਮਨੁੱਖਾਂ ਦੀ ਤਾਂ ਦੇਹ ਹੋਣ ਦੇ ਬਾਵਜੂਦ ਵੀ ਇੰਝ ਲੱਗਦਾ ਹੈ ਕਿ ਉਹ ਸਾਡੇ ਨਾਲ ਨਹੀਂ ਹੈ, ਕਿਉਂਕਿ ਉਹਨਾਂ ਵਿਚ ਧੋਖਾ ਹੈ। ਹੇ ਮਨੁੱਖ ! ਤੂੰ ਗੁਰੂ ਵਰਗਾ ਬਣ, ਤਾਂਕਿ ਤੇਰੇ ਨਾ ਹੁੰਦਿਆਂ ਵੀ ਇਹ ਮਹਿਸੂਸ ਹੋਵੇ ਕਿ ਤੂੰ ਇਸ ਧਰਤੀ ਤੇ ਹੈਗਾ ਵੈਂ। ਕਿਉਂਕਿ ਚੰਗੇ ਕਰਮ ਹੀ ਇਨਸਾਨ ਨਾਲ ਜਾਂਦੇ ਨੇ ਤੇ ਚੰਗੇ ਕਰਮਾਂ ਨੂੰ ਹੀ ਦੁਨੀਆਂ ਯਾਦ ਕਰਦੀ ਹੈ।

☆

# ਗੁਰੂ ਸੁਆਮੀ ਤੁਲਸੀ ਦਾਸ

ਗੁਰੂ ਕੀ ਪਰਮ ਸਤਿਕਾਰਯੋਗ, ਗੁਰੂ ਕਾ ਸੁੰਦਰ ਰੂਪ ਸਾਧ-ਸੰਗਤ ਜੀ ! ਜੋ-ਜੋ ਸਾਹਿਬਾਂ ਦੇ ਦਰਬਾਰ ਵਿਚ ਹਾਜ਼ਰ ਹੋਏ ਹੋ, ਵਡਭਾਗੀ ਹੋ, ਮੁਬਾਰਕ ਹੋ, ਚੰਗੇ ਕਰਮਾਂ ਦੇ ਮਾਲਿਕ ਹੋ, ਜਿਨ੍ਹਾਂ ਨੂੰ ਪੰਜਾਬ ਦੀ ਧਰਤੀ ਤੇ ਹਜ਼ਾਰਾਂ ਮੀਲ ਦੂਰ ਕਲਯੁਗ ਵਿਚ ਵੀ ਗੁਰੂ ਕੀ ਸੰਗਤ ਪ੍ਰਾਪਤ ਹੈ। ਗੁਰੂ ਕੇ ਦਰਸ਼ਨ ਪ੍ਰਾਪਤ ਨੇ ਔਰ ਸਤਿਗੁਰਾਂ ਨੇ ਆਪ ਦੇ ਘਰ ਵਿਚ ਆਪਣੀ ਬਾਣੀ ਦਾ ਪਿਆਰ ਸਤਿਕਾਰ ਵੀ ਕ੍ਰਿਪਾ ਕਰਕੇ ਬਖਸ਼ਿਆ ਹੈ।

*"ਜਾਗੁ ਰੇ ਮਨ ਜਾਗਨਹਾਰੇ ॥"*

*(ਪੰਨਾ ੩੮੭)*

ਮਾਨ ਸਿੰਘ ਜੀ ਔਰ ਕਹਿੰਦੇ ਨੇ ਜਾਗਣਹਾਰੇ ਦਾ ਅਰਥ ਮੈਨੂੰ ਮੇਰੇ ਵਿਦਿਆਦਾਤਾ ਨੇ ਇਹ ਸਮਝਾਇਆ ਸੀ ਕਿ ਤੂੰ ਜਾਗ ਸਕਦਾ ਹੈਂ, ਜਾਗਣ ਯੋਗ ਹੈਂ ਜੇ ਜਾਗਣਾ ਚਾਹੇ ਤੇ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਇਹ ਨਹੀਂ ਲਿਖਿਆ ਕਿ ਅੱਖਾਂ ਜੱਗ ਨੇ। ਸਭ ਜਗ੍ਹਾ ਮਨ ਦਾ ਹੀ ਜ਼ਿਕਰ ਹੈ।

*"ਜਾਗੁ ਰੇ ਮਨ ਜਾਗਨਹਾਰੇ ॥"*

ਐ ਜਾਗਣ ਜੋਗਿਆ ਮਨਾਂ, ਐ ਜਾਗ ਸਕਣ ਵਾਲਿਆ ਮਨਾਂ, ਜਾਗ !

***"ਬਿਨੁ ਹਰਿ ਅਵਰੁ ਨ ਆਵਸਿ ਕਾਮਾ***
***ਝੂਠਾ ਮੋਹੁ ਮਿਥਿਆ ਪਸਾਰੇ ॥"***

*(ਪੰਨਾ ੩੮੭)*

ਅੰਤ ਵੇਲੇ ਸੱਚੇ ਦਰਬਾਰ ਵਿਚ ਅਭਿਆਸ ਤੇ ਜਪੇ ਹੋਏ ਨਾਮ ਤੋਂ ਬਿਨਾਂ ਤੇਰੇ ਕੰਮ ਕੋਈ ਵਸਤੂ ਨਹੀਂ ਆਉਣੀ। ਇਹ ਜਿਹੜਾ ਪਸਾਰਾ ਤੂੰ ਵੇਖ ਰਿਹਾ ਹੈਂ, ਇਹ ਮਿਥਿਆ ਹੋਇਆ ਹੈ। ਮਿੰਟ-ਮਿੰਟ ਵਿਚ ਇਹ ਬਦਲਦਾ ਰਹਿੰਦਾ ਹੈ। ਕਈ ਵੇਰਾਂ ਤੇ ਮਹਾਂ ਪਰਲੋ ਆਈ ਤੇ ਕਈ ਵੇਰਾਂ ਮਹਾਂ ਪਰਲੋ ਆਉਣੀ ਹੈ। ਔਰ ਇਸ ਝੂਠੇ ਪਸਾਰੇ ਨਾਲ ਜਿਹੜਾ ਮੋਹ ਹੈ, ਉਹ ਵੀ ਤੇ ਝੂਠਾ ਹੀ ਹੈ, ਜਾਗਣਹਾਰੇ ਮਨਾਂ, ਜਾਗ ! ਇਸ ਝੂਠੇ ਪਸਾਰੇ ਤੋਂ ਬਾਹਰ ਨਿਕਲ।

***"ਸਤਿਗੁਰੁ ਅਪਨਾ ਸਦ ਸਦਾ ਸਮ੍ਹਾਰੇ ॥"***

ਭਾਵ ਸਤਿਗੁਰੂ ਨੂੰ ਆਪਣਾ ਜਾਣ ਕੇ ਹਮੇਸ਼ਾ ਸਵਾਸ-ਸਵਾਸ ਚੇਤੇ ਰੱਖ।

ਆਪਣੀ ਯਾਦ ਵਿਚ ਰੱਖ ਗੁਰੂ ਨੂੰ ਤੇ ਇੰਨਾ ਯਾਦ ਵਿਚ ਰੱਖ, ਇੰਨਾ ਯਾਦ ਵਿਚ ਰੱਖ ਕੇ ਬਣ ਜਾ ਗੁਰੂ ਦਾ ਕਿ:

***"ਗੁਰ ਕੇ ਚਰਨ ਕੇਸ ਸੰਗਿ ਝਾਰੇ ॥"***

ਆਪਣੇ ਗੁਰੂ ਦੇ ਚਰਨਾਂ ਦੀ ਜੇ ਕੇਸਾਂ ਨਾਲ ਸੇਵਾ ਕਰਨੀ ਪਵੇ ਤੇ ਪਰਹੇਜ਼ ਨਾ ਕਰੀਂ। ਨਾਨਕ-ਨਿਰੰਕਾਰ ਦੀ ਬਾਣੀ ਤੋਂ ਲੈ ਕੇ ਦਸਵੇਂ ਪਾਤਸ਼ਾਹ ਦੀ ਬਾਣੀ ਤੱਕ ਕੇਸਾਂ ਦਾ ਜ਼ਿਕਰ ਆਉਂਦਾ ਹੈ।

***"ਗੁਰ ਕੀ ਬਾਣੀ ਸਿਉ ਰੰਗੁ ਲਾਇ ॥"***

ਇਸ ਪੰਕਤੀ ਵਿਚ ਰੰਗ ਦਾ ਮਤਲਬ ਚਿੱਟਾ, ਪੀਲਾ, ਕਾਲਾ ਨਹੀਂ। ਇਥੇ ਰੰਗ ਦੇ ਅਰਥ ਨੇ ਪ੍ਰੇਮ। ਹੇ ਮਨਾਂ, ਤੇਰਾ ਧਰਮ ਹੈ ਗੁਰੂ ਕੀ ਬਾਣੀ ਨਾਲ ਪ੍ਰੇਮ ਕਰਨਾ। ਗੁਰੂ ਕੀ ਬਾਣੀ ਨਾਲ ਤੂੰ ਮੁਹੱਬਤ ਕਰ। ਗੁਰੂ ਅਮਰਦੇਵ ਸੱਚਾ ਪਾਤਸ਼ਾਹ ਫੁਰਮਾਉਂਦੇ ਨੇ :

***"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ***
***ਗਾਵਹੁ ਸਚੀ ਬਾਣੀ ॥***

*(ਪੰਨਾ ੯੨੦)*

***ਗੁਰ ਕੀ ਬਾਣੀ ਸਿਉ ਰੰਗੁ ਲਾਇ ॥***
............
***ਸਾਧ ਸੰਗਤਿ ਜੋ ਤੁਮਹੇ ਮਿਲਾਇਓ ॥***

............
***"ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥"***

ਜੇ ਤੇਰੀ ਸੇਵਾ ਪਰਵਾਨ ਹੋ ਗਈ, ਜੇ ਗੁਰੂ ਨੇ ਤੇਰੀ ਸੇਵਾ ਥਾਂਇ ਪਾ ਲਈ ਤਾਂ ਫਿਰ :

***"ਸਾ ਸੇਵਾ ਕੀਤੀ ਸਫਲ ਹੈ***
***ਜਿਤੁ ਸਤਿਗੁਰ ਕਾ ਮਨੁ ਮੰਨੇ ॥"***

*(ਪੰਨਾ ੩੧੫)*

ਜੇ ਸਤਿਗੁਰੂ ਦਾ ਮਨ ਨਹੀਂ ਮੰਨਿਆ ਤਾਂ ਉਹ ਸੇਵਾ ਥਾਇੰ ਨਹੀਂ ਪਈ। ਬੜੇ-ਬੜੇ ਜਿਹੜੇ ਬੱਜਰ ਪਾਪ ਕੀਤੇ ਹੋਏ ਸੀ ਮਨ ਨੇ, ਉਹ ਵੀ ਭੱਜ ਗਏ, ਨੱਸ ਗਏ। ਉਹ ਵੀ ਜਦੋਂ ਸੇਵਕ ਦੇ ਉਤੇ ਮਾਲਿਕ ਦਾ ਮਨ ਬਣ ਗਿਆ। ਕਈ ਵੇਰਾਂ ਸੇਵਕ ਦੀ ਬੁੱਧੀ ਵੀ ਮਾਲਿਕ ਨਾਲੋਂ ਬੜੀ ਤੇਜ਼ ਹੁੰਦੀ ਹੈ। ਕਈ ਵੇਰਾਂ ਸੇਵਕ ਵਿਚ ਮਾਲਿਕ ਨਾਲੋਂ ਵਧੇਰੇ ਬੱਲ ਆ ਜਾਂਦਾ ਹੈ। ਇਸੇ ਤਰ੍ਹਾਂ ਰਾਮਚੰਦਰ ਜੀ ਨੇ ਪ੍ਰਸੰਨ ਹੋ ਕੇ ਇਕ ਮਾਲਾ ਦਿੱਤੀ ਹਨੂੰਮਾਨ ਨੂੰ ਤੇ ਇਕ ਕੱਛ। ਹੁਣ ਕੋਈ ਕੱਛ ਪਾਵੇ ਜਾਂ ਨਾ ਭਾਵੇਂ ਪਾਵੇ ਪਰ ਇਸ ਦਾ ਜ਼ਿਕਰ ਪੁਰਾਣੇ ਗ੍ਰੰਥਾਂ ਵਿਚ ਆਉਂਦਾ ਹੈ। ਜਦੋਂ ਗੁਰ ਸੁਆਮੀ ਤੁਲਸੀ ਦਾਸ ਜੀ ਗਏ ਨੇ ਨਾ ਵਰਿੰਦਾਬਨ ਤੇ ਉਥੇ ਪਾਂਡਿਆਂ

ਨੇ ਕਿਹਾ ਕਿ ਇਹ ਰਾਮ ਦਾ ਬੜਾ ਪੁਜਾਰੀ ਹੈ, ਬੜਾ ਮਹਾਂ ਕਵੀ ਹੈ, ਚਲੋ ਇਸ ਨੂੰ ਸੈਰ ਕਰਵਾਈਏ। ਲੈ ਗਏ ਤੇ ਕਹਿਣ ਲੱਗੇ ਯੇਹ ਗੋਪਾਲ ਕਾ ਮੰਦਿਰ ਹੈ, ਯੇਹ ਗਿਰਧਾਰੀ ਕਾ ਮੰਦਿਰ ਹੈ, ਸਾਂਵਲੇ ਸਲੋਨੇ ਕਾ ਮੰਦਿਰ ਹੈ। ਉਹ ਦੱਸਦੇ ਗਏ ਤੇ ਗੁਰ ਸੁਆਮੀ ਤੁਲਸੀ ਦਾਸ ਜੀ ਹੱਸਦੇ ਗਏ। ਤੇ ਕਹਿੰਦੇ ਗਏ ਹਾ...ਆ...ਆ ਭਈ ਮੰਦਿਰ ਬਹੁਤ ਅੱਛੇ ਨੇ। ਔਰ ਕ੍ਰਿਸ਼ਨ ਕੀ ਪ੍ਰਤਿਭਾ ਭੀ ਬੜੀ ਸੁੰਦਰ ਹੈ। ਔਰ ਉਹ ਪਾਂਡਵ ਖਿੱਝ ਕੇ ਕਹਿਣ ਲੱਗੇ ਓਏ ਬ੍ਰਾਹਮਣਾ ! ਸਿਫਤਾਂ ਤੇ ਤੂੰ ਬੜੀਆਂ ਕਰਦਾ ਹੈਂ, ਪਰ ਕਿਸੇ ਵੀ ਮੂਰਤੀ ਅੱਗੇ ਤੂੰ ਮੱਥਾ ਹੀ ਨਹੀਂ ਟੇਕਿਆ ! ਗੁਰ ਸੁਆਮੀ ਤੁਲਸੀ ਦਾਸ ਸੇਵਕ ਦਾ ਤੇ ਮਾਲਿਕ ਦਾ ਨਿਰਣਾ ਕਰਦਾ-ਕਰਦਾ ਕਹਿੰਦਾ ਹੈ, ਭਈ ਰਾਮ ਚੰਦਰ ਨੇ ਇਕ ਮਾਲਾ ਤੇ ਇਕ ਕੱਛ ਦੇ ਦਿੱਤੀ ਹਨੂੰਮਾਨ ਨੂੰ। ਕੱਛ ਤੇ ਹਨੂੰਮਾਨ ਨੇ ਪਹਿਣ ਲਈ, ਪਰ ਉਹ ਮਾਲਾ ਤੋੜ-ਤੋੜ ਕੇ ਮਣਕਾ ਭੰਨੇ ਤੇ ਸੁੱਟ ਦੇਵੇ। ਔਰ ਉਹ ਇਕ-ਇਕ ਮਣਕਾ ਬੜਾ ਕੀਮਤੀ ਤੇ ਸੈਂਕੜੇ ਰੁਪਏਆਂ ਦਾ। ਰਾਮ ਜੀ ਕਹਿਣ ਲੱਗੇ ਇਹ ਸੈਂਕੜੇ ਰੁਪਏਆਂ ਦਾ ਮਣਕਾ ਹੈ, ਕਿਉਂ ਸੁੱਟੀ ਜਾਂਦਾ ਹੈਂ ? ਤਾਂ ਹਨੂੰਮਾਨ ਜੀ ਕਹਿਣ ਲੱਗੇ, ਮੈਂ ਇਸ ਨੂੰ ਤੋੜ-ਤੋੜ ਕੇ ਵੇਖ ਰਿਹਾ ਹਾਂ, ਪਰ ਮੈਨੂੰ ਰਾਮ ਨਹੀਂ ਲੱਭਾ, ਮੇਰੇ ਵਾਸਤੇ ਇਸ ਦਾ ਕੌਡੀ ਵੀ ਮੁੱਲ ਨਹੀਂ।

ਹੇ ਮਨਾਂ ਜਾਗ ਤੇ ਸੇਵਾ ਇਸ ਤਰ੍ਹਾਂ ਨਾਲ ਕਰ :



***"ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥***
***ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥"***

*(ਪੰਨਾ ੩੮੭)*

ਭਾਈ ਗੁਰਦਾਸ ਜੀ ਨੇ ਇਕ ਬਚਨ ਲਿਖਿਆ ਹੈ ਕਿ ਜੰਗਲ ਵਿਚ ਬੜੀਆਂ ਬੂਟੀਆਂ ਨੇ। ਇਕ ਦਰੱਖਤ ਹੈ ਉਸ ਦਾ ਨਾਂ ਹੈ 'ਗੁੱਲਰ', ਗੁੱਲਰ ਦੇ ਫਲ ਵਿਚ ਕਈ ਮੱਛਰ ਦੇ ਨਿੱਕੇ-ਨਿੱਕੇ ਦਾਣੇ ਹੁੰਦੇ ਨੇ ਤੇ ਉਹ ਸਮਝਦੇ ਨੇ ਸਾਡਾ ਜਹਾਨ ਇਹੋ ਹੀ ਹੈ।

ਭਾਈ ਗੁਰਦਾਸ ਜੀ ਕਹਿੰਦੇ ਨੇ ਫਰਜ਼ ਕਰ ਲਵੋ ਕਿ ਇਕ ਗੁੱਲਰ ਦੇ ਦਰੱਖਤ ਨੂੰ ਲੱਖ ਫਲ ਲੱਗਾ ਹੈ।

***"ਗੂਲਰ ਲਗਣਿ ਲਖ ਫਲ"***

ਤੇ ਜਿਸ ਵੇਲੇ ਉਹ ਪੱਕ ਗਏ ਤੇ ਉਹਨਾਂ ਲੱਖਾਂ ਫਲਾਂ ਵਿਚੋਂ ਇਕ-ਇਕ ਦਾਣਾ ਲੈ ਕੇ ਕਿਤੇ ਬੀਜ ਦੇਈਏ ਤੇ ਲੱਖ ਗੁੱਲਰ ਦਾ ਦਰੱਖਤ ਹੋਰ ਹੋ ਗਿਆ। ਇਸ ਤਰ੍ਹਾਂ ਕਰਨ ਨਾਲ ਲੱਖਾਂ ਕਰੋੜਾਂ ਗੁੱਲਰ ਦੇ ਦਰੱਖਤ ਹੋ ਗਏ ਨਾ। ਉਹਨਾਂ ਲੱਖਾਂ ਗੁੱਲਰਾਂ ਦੇ ਫਿਰ ਨਿੱਕੇ-ਨਿੱਕੇ ਬਗੀਚੇ ਬਣੇ। ਫਿਰ ਵੱਡੇ-ਵੱਡੇ ਬਾਗ ਬਣੇ। ਅਰਬਾਂ-ਖਰਬਾਂ ਉਹਨਾਂ ਨੂੰ ਫਲ ਲੱਗੇ। ਇਹੋ ਜਿਹੇ ਬਾਗ ਲੱਖਾਂ ਹੀ ਬ੍ਰਹਮੰਡ ਵਿਚ ਹਨ।

***"ਲਖ ਬਾਗ ਬ੍ਰਹਮੰਡ ਵਿਚਿ***
***ਲਖ ਬ੍ਰਹਮੰਡ ਲੂਅ ਵਿਚਿ ਆਣੈ ।***

*(ਭਾਈ ਗੁਰਦਾਸ ਜੀ)*

ਲਖਾਂ ਬ੍ਰਹਿਮੰਡ, ਇਹੋ ਜਿਹੇ ਲੱਖਾਂ-ਖਰਬਾਂ ਬਾਗ ਨਿਰੰਕਾਰ ਦੇ ਇਕ ਰੋਮ ਵਿਚ ਨੇ, ਨਿਰੰਕਾਰ ਦੇ ਇਕ ਰੋਮ ਵਿਚ ਸਮਾਅ ਗਏ ਨੇ ।

ਭਾਈ ਗੁਰਦਾਸ ਜੀ ਕਹਿੰਦੇ ਨੇ, ਜੰਗਲ ਵਿਚ ਬੜੀਆਂ ਬੂਟੀਆਂ ਨੇ ਤੇ ਸਾਡੀਆਂ ਅੱਖਾਂ ਤੋਂ ਲੁੱਕੀਆਂ ਹੋਈਆਂ ਨੇ ਤੇ ਜਿਹੜੇ ਬੂਟੀਆਂ ਦੇ ਜਾਣੂ-ਪਛਾਣੂ ਨੇ ਉਹ ਜੰਗਲਾਂ ਵਿਚੋਂ ਲੱਭ ਲੱਭ ਕੇ ਬੂਟੀਆਂ ਲਿਆਉਂਦੇ ਨੇ ਤੇ ਬਾਦਸ਼ਾਹ ਦੇ ਬਾਗ ਵਿਚ ਲਗਾ ਦਿੰਦੇ ਨੇ। ਜਿਸ ਵੇਲੇ ਉਹ ਪੁੰਗਰਦੀਆਂ ਨੇ ਤਾਂ ਫਿਰ ਉਹਨਾਂ ਨੂੰ ਪਾਣੀ ਦਿੰਦੇ ਨੇ, ਸਪਰੇਅ ਕਰਦੇ ਨੇ ਤੇ ਹਰ ਤਰ੍ਹਾਂ ਦੀ ਹਿਫਾਜ਼ਤ ਕਰਦੇ ਨੇ। ਜਿਸ ਵੇਲੇ ਰੁੱਤ ਆ ਜਾਂਦੀ ਹੈ ਤੇ ਉਮਰ ਪੂਰੀ ਹੋ ਜਾਂਦੀ ਹੈ ਉਹਨਾਂ ਦਰੱਖਤਾਂ ਦੀ, ਫਿਰ ਉਹਨਾਂ ਨੂੰ ਫਲ ਲੱਗਦੇ ਨੇ ।

***"ਹੋਨਿ ਸਫਲ ਰੁਤਿ ਆਈਏ"***

ਲੱਗੇ ਨਿੱਕੇ-ਨਿੱਕੇ ਫਲ, ਵੱਡੇ ਹੋ ਗਏ ਉਹ ਫਲ, ਪੱਕ ਗਏ, ਫਿਰ ਉਹ ਫਲ ਤਾਂ ਭਾਈ ਗੁਰਦਾਸ ਜੀ ਕਹਿੰਦੇ ਨੇ ਕਿ ਉਹ ਜਿਹੜਾ ਦਰੱਖਤ ਹੈ ਨਾ ਫਲ ਦਾ, ਓਸ ਦਰੱਖਤ ਦੀਆਂ ਜੜ੍ਹਾਂ ਦੇ ਵਿਚੋਂ ਹੋ ਕੇ, ਓਸ ਦਰੱਖਤ ਦੇ ਮੁੱਢ ਵਿਚੋਂ ਦੀ ਹੋ ਕੇ, ਦਰੱਖਤ ਦੇ ਟਾਹਣਿਆਂ ਦੇ ਵਿਚੋਂ ਦੀ ਹੋ ਕੇ ਜਿਹੜਾ ਫਲ ਦਾ ਸੁਆਦ ਹੈ, ਉਹ ਫਲ ਵਿਚ ਪਹੁੰਚਦਾ ਹੈ। ਤੁਸੀਂ ਸੇਬ ਖਾਉਗੇ ਤੁਹਾਨੂੰ ਕੋਈ ਸੁਆਦ ਆਉਂਦਾ ਹੈ। ਅਨਾਰ ਖਾਉਗੇ ਤੁਹਾਨੂੰ ਕੋਈ ਸੁਆਦ ਆਉਂਦਾ ਹੈ, ਪਰ ਉਹ ਸੁਆਦ ਧਰਤੀ ਵਿਚ ਸੀ, ਪਾਣੀ ਵਿਚ ਸੀ । ਉਹਨੇ ਧਰਤੀ ਨੂੰ ਦਿੱਤਾ ਇਹ ਸੁਆਦ, ਧਰਤੀ ਨੇ ਦਰੱਖਤ ਦੀਆਂ ਜੜ੍ਹਾਂ ਵਿਚ ਭਰਿਆ ਇਹ ਸੁਆਦ, ਜੜ੍ਹਾਂ ਨੇ ਫਿਰ ਦਰੱਖਤ ਦੇ ਮੁੱਢ ਵਿਚ, ਟਾਹਣਿਆਂ ਵਿਚ ਭਰਿਆ ਇਹ ਸੁਆਦ। ਫਿਰ ਏਨਾ ਸਫਰ ਕਰਕੇ ਉਸ ਫਲ ਵਿਚ ਪਹੁੰਚਿਆ ਇਹ ਸੁਆਦ । ਫਲ ਖਾਂਦੇ ਹਾਂ ਅਸੀਂ ਤੇ ਸੇਬ ਦਾ ਸਵਾਦ ਆਉਂਦਾ ਹੈ ਤੇ ਜੇ ਸੇਬ ਦੇ ਪੱਤੇ ਖਾਵਾਂਗੇ ਤੇ ਸੇਬ ਵਰਗਾ ਤੇ ਸੁਆਦ ਨਹੀਂ ਨਾ ਆਵੇਗਾ। ਸੇਬ ਦੀਆਂ ਟਾਹਣੀਆਂ ਚੱਬ ਲਈਏ ਤੇ ਸੇਬ ਵਰਗਾ ਸਵਾਦ ਤੇ ਨਹੀਂ ਨਾ ਆਉਂਦਾ। ਇਸੇ ਤਰ੍ਹਾਂ ਵਾਹਿਗੁਰੂ ਸਾਰੇ ਜ਼ੱਰਰੇ-ਜ਼ੱਰਰੇ ਵਿਚ ਰਮਿਆ ਜ਼ਰੂਰ ਹੋਇਆ ਹੈ, ਪਰ ਉਸ ਦਾ ਦਰਸ਼ਨ ਕਿਸੇ ਮਹਾਂਪੁਰਸ਼ ਦੇ ਨੇਤਰਾਂ ਵਿਚੋਂ ਹੀ ਹੁੰਦਾ ਹੈ।

***"ਗੁਰ ਬਿਨੁ ਦੂਜਾ ਨਾਹੀ ਥਾਉ ॥***
***ਗੁਰੁ ਦਾਤਾ ਗੁਰੁ ਦੇਵੈ ਨਾਉ ॥"***

*(ਪੰਨਾ ੩੮੭)*

ਸਤਿਗੁਰਾਂ ਦੀ ਮਹਿਮਾਂ ਕਰਦਿਆਂ-ਕਰਦਿਆਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਨੇ ਇਹ ਅੱਖਰ ਲਿਖੇ ਨੇ :

*"ਗੁਰੁ ਕਿਰਪਾਲੁ ਹੋਇ ਦੁਖ ਜਾਇ ॥*
*ਗੁਰੁ ਕਿਪਾਲੁ ਹੋਇ ਦੁਖੁ ਜਾਇ ॥"*

(ਪੰਨਾ ੩੮੭)

ਸਾਹਿਬ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਕਹਿੰਦੇ ਨੇ ਕਿ ਇਹ ਜਗਤ ਕੱਜਲ ਦੀ ਕੋਠੜੀ ਹੈ। ਅੰਨ੍ਹੇ ਲੋਕ ਇਸ ਕੱਜਲ ਦੀ ਕੋਠੜੀ ਵਿਚ ਪੈ ਜਾਂਦੇ ਨੇ, ਕਾਲੇ ਹੋ ਜਾਂਦੇ ਨੇ, ਪਰ ਫਿਰ ਵੀ ਚਿੱਟੇ ਕਪੜੀਂ ਬਾਹਰ ਨਿਕਲਦੇ ਨੇ। ਇਹ ਨਿਰੰਕਾਰ ਦੀ ਹੀ ਦਿੱਤੀ ਹੋਈ ਦਾਤ ਹੈ। ਹਜ਼ੂਰ ਕਹਿਣ ਲੱਗੇ, ਐ ਸਾਧੋ ! ਤੁਹਾਡਾ ਧਰਮ ਸੀ ਜਗਤ ਦਾ ਬੇੜਾ ਪਾਰ ਕਰਨਾ। ਤੁਹਾਡਾ ਧਰਮ ਸੀ ਜਿਨ੍ਹਾਂ ਦਾ ਅੰਨ ਖਾਂਦੇ ਹੋ, ਉਹਨਾਂ ਦਾ ਭਲਾ ਕਰਨਾ। ਤੁਹਾਡਾ ਫਰਜ਼ ਸੀ ਸੰਸਾਰ ਨੂੰ ਰੱਬ ਨਾਲ ਜੋੜਨਾ। ਇਹਨਾਂ ਨੂੰ ਨਿਰੰਕ੍ਰਾਰ ਨਾਲ ਮਿਲਾਉਣਾ। ਪਰ ਤੁਸੀਂ ਆਪਣੀ ਹੀ ਜਾਨ ਬਚਾਉਣ ਦੀ ਖਾਤਿਰ ਕਾਇਆਂ ਨਾਲ ਮੋਹ ਕਰਕੇ, ਸਵਾਸਾਂ ਨਾਲ ਮੋਹ ਕਰਕੇ, ਸੁਮੇਰ ਪਰਬਤ ਉਤੇ ਆ ਗਏ। ਸਮਾਧੀਆਂ ਲਾ ਕੇ, ਤੱਪ ਕਰਕੇ ਉਮਰਾਂ ਵਧਾਉਂਦੇ ਹੋ। ਕੀ ਕਰੋਗੇ ਲੰਬੀ ਉਮਰ ਨੂੰ ?

*"ਬਾਝੁ ਗੁਰੂ ਡੁਬਾ ਸੰਸਾਰੁ ॥*
*ਬਾਝੁ ਗੁਰੂ ਡੁਬਾ ਸੰਸਾਰੁ ॥"* (ਪੰਨਾ ੧੩੮)



ਸਾਹਿਬ ਕਹਿਣ ਲੱਗੇ, ਸਾਧੋ ! ਜਾਨ ਬਚਾਉਣ ਵਾਲਿਓ, ਮੋਹ ਦੀ ਮੈਲੀ ਨੀਂਦ ਵਿਚ ਸੁੱਤੇ ਹੋਇਓ,

*"ਕਲਿ ਹੋਈ"*

ਭਾਵ ਕਲਯੁੱਗ ਆ ਗਿਆ ਹੈ।

*"ਕੁਤੇ ਮੁਹੀ"*

ਭਾਵ ਕਲਯੁੱਗ ਦਾ ਮੂੰਹ ਕੁੱਤੇ ਵਰਗਾ ਹੈ।

*"ਖਾਜੁ ਹੋਆ ਮੁਰਦਾਰੁ ॥"*

(ਪੰਨਾ ੧੨੪੨)

ਕੁੱਤੇ ਦਾ ਧਰਮ ਹੈ ਮੁਰਦਾਰ ਖਾਣਾ, ਭਾਵ ਮੋਏ ਹੋਏ ਪਸ਼ੂ ਖਾਣੇ। ਔਰ ਹੁਣ ਕਲਯੁਗ ਦੇ ਵੀ ਨਿਰਦਈ ਲੋਕ ਮੁਰਦਾਰ ਖਾਣ ਲੱਗ ਪਏ ਨੇ।

ਚੇਲੇ ਸਾਜ ਵਜਾਉਂਦੇ ਨੇ ਤੇ ਗੁਰੂ ਨੱਚਦੇ ਨੇ। ਬਾਬੇ ਆਖਿਆ :

*"ਨਚਣੁ ਕੁਦਣੁ ਮਨ ਕਾ ਚਾਉ ॥"*

(ਪੰਨਾ ੪੬੫)

ਇਹ ਕੋਈ ਭਗਤੀ ਨਹੀਂ।

*"ਨਚਿਐ ਟਪਿਐ ਭਗਤਿ ਨ ਹੋਇ ॥"*

(ਪੰਨਾ ੧੫੯)

ਗੁਰੂ ਗ੍ਰੰਥ ਸਾਹਿਬ ਦਾ ਇਹ ਹੋਕਾ ਹੈ, ਜੇ ਨੱਚਣਾ ਈ ਤਾਂ ਕਾਇਆਂ ਨੂੰ ਨਹੀਂ ਆਖਿਆ ਕਿ ਤੂੰ ਨੱਚ ! ਗੁਰੂ ਗ੍ਰੰਥ ਸਾਹਿਬ ਕਹਿੰਦੇ ਨੇ :

***"ਨਾਚੁ ਰੇ ਮਨ ਗੁਰ ਕੈ ਆਗੈ ॥"***

*(ਪੰਨਾ ੫੦੬)*

ਮਨ ਕਾ ਨੱਚਣਾ ਕੀ ਹੈ ?

***"ਸਤੁ ਸੰਤੋਖੁ ਵਜਹਿ ਦੁਇ ਤਾਲ ॥"***

ਭਾਵ ਸੱਤ ਤੇ ਸੰਤੋਖ ਦੇ ਦੋ ਛੈਣੇ ਵੱਜਦੇ ਹੋਣ ।

***"ਸਤੁ ਸੰਤੋਖੁ ਵਜਹਿ ਦੁਇ ਤਾਲ ॥***
***ਪੈਰੀ ਵਾਜਾ ਸਦਾ ਨਿਹਾਲ ॥"***

*(ਪੰਨਾ ੩੫੦)*

ਭਾਵ ਪੈਰਾਂ ਨੂੰ ਘੁੰਗਰੂ ਬੰਨ੍ਹ ਕੇ ਨਾ ਛਣਕਾਅ । ਪੈਰਾਂ ਦੇ ਵਾਜੇ ਤੋਂ ਭਾਵ ਹੈ ਕਿ ਸਦਾ ਨਿਹਾਲ ਰਹਿਣਾ । ਸਦਾ ਮਸਤ ਰਹਿਣਾ, ਸਦਾ ਆਨੰਦ ਰਹਿਣਾ । ਇਹ ਤਾਂ ਤੁਹਾਡੇ ਵਿਚ ਰਹਿਆ ਕੋਈ ਨਹੀਂ । ਜਾਨ ਬਚਾਉਣ ਦੀ ਖਾਤਿਰ ਮੋਹ ਦੀ ਨੀਂਦ ਵਿਚ ਸੁੱਤੇ ਹੋਏ, ਆਪਾ ਭੁੱਲ ਗਏ ਤੇ ਇਥੇ ਆ ਕੇ ਬੈਠ ਗਏ ।

***"ਚੇਲੇ ਸਾਜ ਵਜਾਇਦੇ"***



ਬੜਾ ਕਰੜਾ ਜਿਹਾ ਬਚਨ ਕਹਿਣ ਲੱਗੇ ਨੇ ਭਾਈ ਸਾਹਿਬ :

***"ਕਾਜੀ ਹੋਏ ਰਿਸ਼ਵਤੀ***
***ਵਢੀ ਲੈ ਕੇ ਹਕੁ ਗਵਾਈ ।***
***ਇਸਤ੍ਰੀ ਪੁਰਖੈ ਦਾਮਿ ਹਿਤੁ***
***ਭਾਵੈ ਆਇ ਕਿਥਾਊਂ ਜਾਈ ॥"***

*(ਭਾਈ ਗੁਰਦਾਸ ਜੀ)*

ਭਾਵ ਕਿ ਕਾਜ਼ੀ ਰਿਸ਼ਵਤ ਲੈਣ ਲੱਗ ਪਿਆ ਤੇ ਪਤੀ ਦਾ ਤੇ ਇਸਤਰੀ ਦਾ ਪ੍ਰੇਮ ਦਾਮ ਦਾ ਹੀ ਰਹਿ ਗਿਆ, ਭਾਵ ਰੁਪਇਆਂ ਦਾ ਹੀ ਰਹਿ ਗਿਆ । ਜਿਵੇਂ ਮਾਲਿਕ ਲਿਆ ਕੇ ਥੱਬਾ ਨੋਟਾਂ ਦਾ ਸੁੱਟ ਦਿੰਦਾ ਹੈ ਤੇ ਕਿਸੇ ਭਾਗਾਂ ਵਾਲੀ ਨੇ ਪੁੱਛਿਆ ਹੈ ਕਿ ਹੱਕ ਦੀ ਲਿਆਇਆ ਹੈਂ ਕਿ ਹਲਾਲ ਦੀ ਲਿਆਇਆ ਹੈਂ ? ਇਹ ਅੰਮ੍ਰਿਤ ਲਿਆਇਆ ਹੈਂ ਕਿ ਜ਼ਹਿਰ ਇਕੱਠਾ ਕਰਕੇ ਲਿਆਇਆ ਹੈਂ ? ਪੁੱਛਿਆ ਕਦੇ ਇਸਤਰੀ ਨੇ ? ਉਹ ਤੇ ਲੈ ਕੇ ਹੀ ਬੜੀ ਖੁਸ਼ ਹੈ । ਆ.......ਹਾ, ਸੱਪ ਦੇ ਸਿਰੋਂ ਕੱਢੀ ਜ਼ਹਿਰ । ਫਿਰ ਉਹ ਇਸਤਰੀ ਉਹਨਾਂ ਪੈਸਿਆਂ ਦੇ ਸੂਟ ਖਰੀਦਦੀ ਹੈ, ਸਾਰਾ ਦਿਨ ਬਾਜ਼ਾਰ ਵਿਚ ਫਿਰਦੀ ਰਹਿੰਦੀ ਹੈ ਤੇ ਨਾ ਹੀ ਪਤੀ ਪੁੱਛਦਾ ਹੈ ਕਿ ਤੂੰ ਸਵੇਰ ਦੀ ਕਿਥੇ ਗਈ ਹੈਂ ਤੇ ਕਿਥੋਂ ਆਈ ਹੈਂ । ਨਾ ਉਹਦੇ ਵਿਚ ਧਰਮ ਰਿਹਾ ਆਪਣਾ ਤੇ ਨਾ ਉਹਦੇ ਵਿਚ ਰਹੀ ਡਿਊਟੀ ਆਪਣੀ । ਇਹ ਗੱਲਾਂ ਸ਼ਮਝਾਉਣੀਆਂ ਸੀ ਸਾਧੋ ਤੁਸੀਂ, ਪਰ ਤੁਸੀਂ ਆਪ ਹੀ ਮੋਹ ਦੀ ਨੀਂਦ ਵਿਚ ਸੁੱਤੇ

ਹੋਏ ਆ ਗਏ ਹੋ ਸੁਮੇਰ ਪਰਬਤ ਤੇ। ਇਹ ਸੁਣ ਕੇ ਸਾਧਾਂ ਦਾ ਮੱਥਾ ਠਣਕਿਆ। ਭਈ ਅਸੀਂ ਤੇ ਬਾਲਾ-ਬਾਲਾ ਹੀ ਕਹਿੰਦੇ ਹਾਂ, ਪਰ ਇਸ ਦੀਆਂ ਜੜ੍ਹਾਂ ਪਾਤਾਲ ਤੱਕ ਜਾਪਦੀਆਂ ਨੇ। ਇਸ ਦਾ ਤੁਅੱਲਕ ਤਾਂ ਵਾਹਿਗੁਰੂ ਨਾਲ ਹੈ।

***"ਸਿਧੀ ਮਨੇ ਬੀਚਾਰਿਆ***
***ਕਿਵੈ ਦਰਸਨੁ ਏ ਲੇਵੈ ਬਾਲਾ।***
***ਐਸਾ ਜੋਗੀ ਕਲੀ ਮਹਿ***
***ਹਮਰੇ ਪੰਥੁ ਕਰੇ ਉਜਿਆਲਾ।"***

ਸਾਧ ਸੋਚਣ ਲੱਗ ਪਏ ਕਿ ਇਹ ਕਿਸੇ ਤਰ੍ਹਾਂ ਸਾਡਾ ਚੇਲਾ ਬਣ ਜਾਂਦਾ, ਜਿਸ ਨਾਲ ਸਾਡਾ ਪੰਥ ਮਸ਼ਹੂਰ ਹੋ ਜਾਵੇ ਤੇ ਲਾਗਿਓਂ ਇਕ ਮਨਚਲਾ ਸਾਧ ਬੋਲਿਆ, ਇਸ ਨੂੰ ਚੇਲਾ ਬਣਾਉਣਾ ਕਿਹੜਾ ਔਖਾ ਹੈ ? ਅਸੀਂ ਜਿਸ ਵੇਲੇ ਰੋਜ਼ ਇਸ਼ਨਾਨ ਕਰਨ ਜਾਂਦੇ ਹਾਂ ਤੇ ਇਸ ਨੂੰ ਕਹੋ ਕਿ ਪਾਣੀ ਭਰ ਕੇ ਲਿਆ। ਔਰ ਜਿਸ ਵੇਲੇ ਇਹ ਪਾਣੀ ਭਰਨ ਜਾਵੇਗਾ ਤੁਸੀਂ ਉਸੇ ਵਕਤ ਮੰਤਰ ਮਾਰ ਕੇ, ਫੂਕ ਮਾਰ ਕੇ ਤਲਾਬ ਵਿਚ ਹੀਰੇ ਮੋਤੀ ਪੈਦਾ ਕਰ ਦੇਣਾ, ਤੁਹਾਡੀ ਕਰਾਮਾਤ ਵੇਖ ਕੇ ਇਹ ਆਪੇ ਹੀ ਤੁਹਾਨੂੰ ਮੱਥਾ ਟੇਕ ਦੇਵੇਗਾ। ਇਸ ਨੇ ਆਪੇ ਹੀ ਤੁਹਾਡਾ ਚੇਲਾ ਬਣ ਜਾਣਾ ਹੈ। ਇਹ ਤਾਂ ਗੱਲ ਹੀ ਕੋਈ ਨਹੀਂ। ਉਹ ਜਿਹੜਾ ਮਨਚਲਾ ਸਾਧ ਸੀ ਉਸ ਦੀ ਗੱਲ ਸਾਰਿਆਂ ਨੇ ਮੰਨ ਲਈ। ਉਹਨਾਂ ਸਾਧਾਂ ਨੇ ਕੱਲਿਆਂ ਉਸ ਨੂੰ ਪਾਣੀ ਭਰਨ ਲਈ ਭੇਜਿਆ ਤੇ ਜਦੋਂ ਉਹ ਪਾਣੀ ਭਰਨ ਲਈ ਗਿਆ ਤਾਂ ਉਹ ਸਾਰਾ ਤਲਾਬ ਹੀਰੇ ਮੋਤੀਆਂ ਨਾਲ ਭਰਿਆ ਹੋਇਆ ਸੀ। ਉਸ ਨੇ ਆ ਕੇ ਸਾਧਾਂ ਨੂੰ ਦੱਸਿਆ ਕਿ ਉਥੇ ਤਾਂ ਮੈਨੂੰ ਪਾਣੀ ਲੱਭਾ ਹੀ ਨਹੀਂ। ਉਥੇ ਤਾਂ ਪਰਿੰਦੇ ਵੀ ਪਾਣੀ ਲਈ ਪਿਆਸੇ ਮਰ ਰਹੇ ਨੇ, ਤਾਂ ਉਹਨਾਂ ਸਾਧਾਂ ਵਿਚੋਂ ਦੂਜਾ ਸਾਧ ਬੋਲਿਆ, ਲੱਗਦਾ ਹੈ ਇਸ ਨੂੰ ਤਾਂ ਰਾਹ ਹੀ ਨਹੀਂ ਲੱਭਾ, ਇਸ ਨੂੰ ਕੀ ਪਤਾ ਕਿ ਪਾਣੀ ਕਿਥੇ ਹੈ ? ਉਹਨਾਂ ਫਿਰ ਪੁੱਛਿਆ ਸਰੋਵਰ ਲੱਭਾ ਈ ਕਿ ਨਹੀਂ ? ਉਸ ਨੇ ਕਿਹਾ ਆਪ ਜਾ ਕੇ ਵੇਖ ਆਵੋ, ਮੈਂ ਹੋ ਕੇ ਆਇਆ ਹਾਂ ਉਥੋਂ, ਹੈ ਨਹੀਂ ਪਾਣੀ ਉਥੇ ! ਸਾਧਾਂ ਜਾ ਕੇ ਵੇਖਿਆ ਤੇ ਪਤਾ ਲਗਿਆ ਕਿ ਸਰੋਵਰ ਇੰਝ ਹੈ ਜਿਵੇਂ ਕਈ ਵਰ੍ਹਿਆਂ ਦਾ ਸੁੱਕਾ ਪਿਆ ਹੋਵੇ। ਖੇਹ ਉਡਦੀ ਪਈ ਸੀ ਉਸ ਵਿਚੋਂ !

***"ਸਤਿਗੁਰ ਅਗਮ ਅਗਾਧਿ ਪੁਰਖੁ***
***ਕੇਹੜਾ ਝਲੇ ਗੁਰੂ ਦੀ ਝਾਲਾ।"***

ਫਿਰ ਉਹ ਸਾਧ ਬਹਿਸੋ-ਬਹਿਸੀ ਕਰਨ ਲੱਗ ਪਏ। ਸ਼ਾਸ਼ਤਰ ਪੜ੍ਹਨ ਲੱਗ ਪਏ, ਬੜੇ-ਬੜੇ ਸਲੋਕ ਵੀ ਪੜ੍ਹਨ ਲੱਗ ਪਏ ਤੇ ਕਹਿਣ ਲੱਗੇ, ਇਸ ਨੂੰ ਕੀ ਅਰਥਾਂ ਦਾ ਪਤਾ ਲੱਗਣਾ ਹੈ ? ਇਹ ਕੀ ਜਾਣਦਾ ਹੈ ਪੰਜਾਬ ਦੀ ਧਰਤੀ ਤੇ ਰਹਿਣ ਵਾਲਾ ? ਇਸ ਲਈ ਬੜੇ ਸਲੋਕ ਪੜ੍ਹੇ ਉਹਨਾਂ ਨੇ ਕਿ ਘਬਰਾ ਜਾਣਾ ਹੈ ਇਸ ਪੰਜਾਬੀ ਮੁੰਡੇ ਨੇ ਤੇ ਸਾਹਿਬ ਵਾਸਤੇ ਭਾਈ ਗੁਰਦਾਸ ਜੀ ਕਹਿੰਦੇ ਨੇ :

*"ਸਬਦਿ ਜਿਤੀ ਸਿਧਿ ਮੰਡਲੀ,*
*ਕਿਤੋਸੁ ਅਪਣਾ ਪੰਥੁ ਨਿਰਾਲਾ ।"*

ਸ਼ਬਦ ਦਾ ਅਰਥ ਕਰਕੇ, ਸਲੋਕਾਂ ਦੇ ਅਰਥ ਦੱਸ ਕੇ, ਤਮਾਮ ਸਾਧਾਂ ਨੂੰ ਠੰਢ ਪਾ ਕੇ ਤੇ ਜਿੰਨੀ ਮੰਡਲੀ ਸੀ ਸਾਧਾਂ ਦੀ, ਉਹ ਸ਼ਬਦ ਦੇ ਪ੍ਰਤਾਪ ਨਾਲ ਜਿੱਤ ਲਈ। ਆਪਣਾ ਪੰਥ ਨਾਨਕ-ਨਿਰੰਕਾਰੀ ਨੇ ਵੱਖਰਾ ਕਰ ਲਿਆ ਤੇ ਸੁਮੇਰ ਪਰਬਤ ਤੇ ਹੋਕਾ ਦਿੱਤਾ :

*"ਕਲਿਜੁਗਿ ਨਾਨਕ ਨਾਮੁ ਸੁਖਾਲਾ ।*
*ਕਲਿਜੁਗਿ ਨਾਨਕ ਨਾਮੁ ਸੁਖਾਲਾ ।"*

ਬਾਬੇ ਨਾਨਕ ਦਾ ਪਹਿਰਾ ਹੁਣ । ਮਾਨ ਸਿੰਘ ਜੀ ਝੌਰ ਆਪਣੇ ਬਾਰੇ ਦੱਸਦੇ ਹਨ ਕਿ ਮੈਂ ਕਈ ਵੇਰਾਂ ਮਲਾਇਆ ਗਿਆ ਹਾਂ । ਦੋ-ਤਿੰਨ ਸੱਜਣ ਵੀ ਮੈਨੂੰ ਮਿਲਣ ਲਈ ਆਏ ਤੇ ਇਕ ਨੇ ਮੈਨੂੰ ਸਵਾਲ ਕੀਤਾ ਕਿ ਭਾਈ ਜੀ ! ਕੇਸ ਰੱਖਣ ਦਾ ਕੀ ਫਾਇਦਾ ਹੈ ? ਤੇ ਮੈਂ ਉਸ ਨੂੰ ਕਿਹਾ ਕਿ ਹੁਣ ਮੇਰੇ ਕੋਲੋਂ ਨਾ ਪੁੱਛ, ਹੁਣ ਤੇ ਘਰੋਂ ਹੀ ਲੜ ਲੱਗੀ ਕੋਲੋਂ ਪੁੱਛ ਲਿਆ ਕਰ । ਉਹ ਮੇਰੇ ਨਾਲੋਂ ਚੰਗਾ ਜਵਾਬ ਦੇਊ ਤੈਨੂੰ ! ਉਹ ਕਹਿਣ ਲੱਗਾ, ਭਾਈ ਜੀ ! ਮਖੌਲ ਕਰਦੇ ਹੋ ! ਮੈਂ ਆਖਿਆ ਕਿ ਮੇਰੇ ਕੋਲੋਂ ਨਾ ਪੁੱਛ, ਕੇਸਾਂ ਦੀ ਗੱਲ ਘਰੋਂ ਪੁੱਛ ਲਈਂ ! ਉਹ ਕਹਿੰਦਾ ਇਸ ਦਾ ਕੀ ਮਤਲਬ ? ਮੈਂ ਕਿਹਾ ਜਿੰਨੇ ਕੁ ਰੱਬ ਨੇ ਦਿੱਤੇ ਸੀ, ਓਨਾ ਕੁ ਤੇ ਤੇਰੀ ਘਰ ਵਾਲੀ ਨੂੰ ਨਹੀਂ ਆਇਆ ਸਬਰ । ਬਾਜ਼ਾਰੋਂ ਲਿਆ ਕੇ ਕੇਸ ਉਸ ਨੇ ਸਿਰ ਤੇ ਏਡਾ ਵੱਡਾ ਛੱਜਾ ਬਣਾਇਆ ਹੋਇਆ ਹੈ । ਅਖੀਰ ਕੋਈ ਗੱਲ ਹੈ ਈ ਨਾ ਇਸ ਦੇ ਵਿਚ! ਇਸ ਲਈ ਤੂੰ ਉਹਦੇ ਕੋਲੋਂ ਪੁੱਛ, ਮੇਰੇ ਕੋਲੋਂ ਨਾ ਪੁੱਛ ! ਹੋਰ ਵੀ ਕਈ ਇੱਧਰ ਉੱਧਰ ਦੀਆਂ ਗੱਲਾਂ ਹੁੰਦੀਆਂ ਰਹੀਆਂ ।

ਅਸੀਂ ਨਿੱਕੀਆਂ-ਨਿੱਕੀਆਂ ਗੱਲਾਂ ਤੋਂ ਟਪਲਾ ਖਾ ਜਾਂਦੇ ਹਾਂ । ਇਸੇ ਤਰ੍ਹਾਂ ਮਲਾਹ ਲੜ ਪਏ ਪੱਤਨ ਤੇ, ਇਕ ਕਹੇ ਮੈਂ ਪਾਰ ਜਾਣਾ, ਦੂਜਾ ਕਹੇ ਮੈਂ ਪਾਰ ਜਾਣਾ। ਉਥੇ ਇਕ ਸਿਆਣਾ ਸੀ, ਉਹ ਕਹਿਣ ਲੱਗਾ, ਲੜਦੇ ਕਿਉਂ ਹੋ, ਤੁਸੀਂ ਨੰਬਰ ਮੁਕੱਰਰ ਕਰ ਲਉ । ਮਲਾਹਾਂ ਨੇ ਕਿਹਾ ਕਿ ਠੀਕ ਹੈ, ਇਸੇ ਤਰ੍ਹਾਂ ਕਰ ਲੈਂਣੇ ਹਾਂ ਕਿ ਅੱਜ ਇਹ ਬੇੜੀ ਨੇ ਜਾਣਾ ਹੈ ਤੇ ਕੱਲ੍ਹ ਇਸ ਬੇੜੀ ਨੇ ਤੇ ਪਰਸੋਂ ਇਸ ਬੇੜੀ ਨੇ । ਤੇ ਮੁਸਾਫਿਰਾਂ ਨੂੰ ਕੀ ਪਤਾ ਸੀ ਕਿ ਕਿਸ ਬੇੜੀ ਵਿਚ ਬੈਠਣਾ ਹੈ ਤੇ ਉਹ ਮੁਸਾਫਿਰ ਉਸ ਬੇੜੀ ਵਿਚ ਆ ਕੇ ਬੈਠ ਗਏ, ਜਿਸ ਦੀ ਅੱਜ ਵਾਰੀ ਨਹੀਂ ਸੀ । ਬੇੜੀ ਭਰ ਗਈ ਤੇ ਬੇੜੀ ਦੇ ਮਾਲਿਕ ਨੇ ਆ ਕੇ ਆਖਿਆ, ਇਸ ਬੇੜੀ ਨੇ ਪਾਰ ਨਹੀਂ ਜਾਣਾ, ਉਸ ਬੇੜੀ ਨੇ ਜਾਣਾ ਹੈ, ਇਸ ਲਈ ਜਾ ਕੇ ਉਥੇ ਬੈਠ ਜਾਉ । ਮੁਸਾਫਿਟਾਂ ਨੇ ਕਿਹਾ ਬਿਲਕੁਲ ਨਹੀਂ । ਇਸ ਬੇੜੀ ਨੂੰ ਕੀ ਹੋਇਆ ਹੈ ? ਕੀ ਇਹ ਟੁੱਟੀ ਹੋਈ ਹੈ ? ਮਾਲਿਕ ਨੇ ਕਿਹਾ ਸਭ ਕੁਝ ਠੀਕ ਹੈ, ਬੇੜੀ ਵੀ ਠੀਕ ਹੈ, ਪਰ ਇਸ ਨੇ ਨਹੀਂ ਜਾਣਾ, ਉਹ ਜਾਏਗੀ । ਮੁਸਾਫਿਰਾਂ ਫਿਰ ਕਿਹਾ ਕਿਉਂ

ਨਹੀਂ ਜਾਣਾ ਤੂੰ ! ਕਹਿੰਦਾ ਮੇਰੀ ਵਾਰੀ ਨਹੀਂ, ਅੱਜ ਵਾਰੀ ਉਸ ਬੇੜੀ ਦੀ ਹੈ। ਜੇ ਪਾਰ ਜਾਣਾ ਜੇ ਤੇ ਉਥੇ ਬੈਠ ਜਾਉ, ਕਿਉਂਕਿ ਮੇਰੀ ਬੇੜੀ ਦੀ ਵਾਰੀ ਪਰਸੋਂ ਹੈ। ਦੇਖੋ ਪਿਆਰਿਓ! ਸਤਿਯੁਗ ਵਿਚ ਕੋਈ ਹੋਰ ਬੇੜੀ ਹੈ ਤੇ ਕੋਈ ਹੋਰ ਮਲਾਹ ਸੀ। ਤਰੇਤੇ ਵਿਚ ਕੋਈ ਹੋਰ ਬੇੜੀ ਤੇ ਕੋਈ ਹੋਰ ਮਲਾਹ ਸੀ। ਦੁਆਪਰ ਵਿਚ ਕੋਈ ਹੋਰ ਬੇੜੀ ਤੇ ਕੋਈ ਹੋਰ ਮਲਾਹ ਸੀ। ਇਸੇ ਤਰ੍ਹਾਂ ਕਲਯੁਗ ਵਿਚ ਬੇੜੀ ਹੈ 'ਸਤਿਨਾਮ-ਵਾਹਿਗੁਰੂ" ਦੀ ਤੇ ਬੇੜੀ ਦਾ ਮਲਾਹ ਹੈ "ਬਾਬਾ ਨਾਨਕ।" ਇਸ ਲਈ ਇਹਦਾ ਹੁਕਮ ਮੰਨਣਾ ਪੈਣਾ ਹੈ, ਇਸ ਦੀ ਡਿਊਟੀ ਹੈ ਕਲਯੁੱਗ ਵਿਚ, ਇਸ ਦੀ ਵਾਰੀ ਹੈ ਕਲਯੁਗ ਵਿਚ। ਜਿਹੜਾ ਨਾਮ ਸਿਮਰੇਗਾ, ਸਤਿਨਾਮ ਜਪੇਗਾ, ਸਿੱਖੀ ਗ੍ਰਹਿਣ ਕਰੇਗਾ, ਸਿੱਖੀ ਦੀ ਧਾਰਨਾ ਧਾਰੇਗਾ, ਨਾਮ ਜਪ ਕੇ, ਪਾਪ ਨਾਸ਼ ਕਰਕੇ ਇਸ ਬੇੜੀ ਤੇ ਜਿਹੜਾ ਬੈਠ ਜਾਵੇਗਾ :

*"ਕਲਿਜੁਗਿ ਨਾਨਕ ਨਾਮੁ ਸੁਖਾਲਾ।*
*ਕਲਿਜੁਗਿ ਨਾਨਕ ਨਾਮੁ ਸੁਖਾਲਾ।"*

*(ਭਾਈ ਗੁਰਦਾਸ)*

ਕਲਯੁਗ ਵਿਚ ਪਾਰ ਹੋਣ ਵਾਸਤੇ ਕੇਵਲ ਸਤਿਨਾਮ-ਵਾਹਿਗੁਰੂ ਦਾ ਅਭਿਆਸ ਹੈ। ਮੇਰੇ ਸਾਹਿਬ ਸੱਚੇ ਪਾਤਸ਼ਾਹ ਨੇ ਕਿੰਨਾਂ ਸੋਹਣਾ ਫੈਸਲਾ ਦਿੱਤਾ ਹੈ ਸਾਧਾਂ ਨੂੰ :



*"ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ*
*ਅਪੁਨੈ ਚਰਣਿ ਲਗਾਈ ॥*
*ਪ੍ਰੇਮ ਭਗਤਿ ਨਾਨਕ ਸੁਖੁ ਪਾਇਆ*
*ਸਾਧੂ ਸੰਗਿ ਸਮਾਈ ॥*

*(ਪੰਨਾ ੩੮੪)*

ਜਿਨ੍ਹਾਂ ਨੇ ਪ੍ਰੇਮਾ ਭਗਤੀ ਕੀਤੀ, ਸਾਧ-ਸੰਗਤ ਵਿਚ ਆ ਕੇ ਆਸਣ ਲਾਏ, ਇਥੇ ਸੁਰਤੀ ਜੋੜੀ, ਆਪਣੇ ਪਿਆਰੇ ਦੇ ਨਾਲ ਆਪਣਾ ਮਨ ਜੋੜ ਕੇ ਅਰਾਧਨਾ ਕੀਤੀ, ਉਹ ਪਿਆਰਿਓ ਭਵਸਾਗਰ ਤੋਂ ਪਾਰ ਹੋਏ ਨੇ। ਇਥੇ ਸੁਖੀਏ ਨੇ ਤੇ ਅੱਗੇ ਸੁਹੇਲੇ ਨੇ। ਇਸ ਲਈ ਮੇਰਾ ਵਾਹਿਗੁਰੂ ਕ੍ਰਿਪਾ ਕਰੇ ਕਿ ਤੁਸੀਂ ਨਾਨਕ-ਨਿਰੰਕਾਰੀ ਦੇ ਰਸਤੇ ਤੇ ਤੁਰੋ, ਇਕੱਠੇ ਹੋ ਕੇ ਕਾਫਲਾ ਬਣਾ ਕੇ ਤੁਰੋ, ਤਾਂਕਿ ਸਾਨੂੰ ਮੰਜ਼ਿਲ ਲੱਭ ਸਕੇ। ਭੁੱਲਾਂ ਬਿਅੰਤ ਹੋਈਆਂ ਹੋਣਗੀਆਂ, ਇਸ ਲਈ ਦਾਸ ਸਮਝ ਕੇ ਮਾਫ਼ ਕਰਨੀਆਂ, ਬਚਨ ਗੁਰੂ ਕਾ ਜਾਣ ਕੇ ਅੰਦਰ ਵਸਾਉਣਾ ਤਾਂਕਿ ਮੇਰਾ ਤੁਹਾਡਾ ਸਮਾਂ ਲੇਖੇ ਵਿਚ ਪੈ ਜਾਵੇ।

✡

# ਮਿਲਟਰੀ ਦੇ ਤਿੰਨ ਰਿਸ਼ਤੇ

*"ਸਿਰੁ ਨੀਵਾਂ ਕਰਿ ਦੇਖੁ ॥—ਫਰੀਦਾ*
*ਸਿਰੁ ਨੀਵਾਂ ਕਰਿ ਦੇਖੁ ॥"*

*(ਪੰਨਾ ੧੩੭੮)*

ਗੁਰੂ ਕੀ ਪਰਮ ਸਤਿਕਾਰ ਯੋਗ ਸਾਧ-ਸੰਗਤ ਜੀ ! ਅਸੀਂ ਜ਼ਿੰਦਗੀ ਨੂੰ ਕਈ ਤਰੀਕੇ ਨਾਲ ਬਤੀਤ ਕਰ ਲੈਂਦੇ ਹਾਂ। ਪਰ ਜ਼ਿੰਦਗੀ ਨੂੰ ਠੀਕ ਤਰ੍ਹਾਂ ਨਾਲ ਜੀਊਣ ਲਈ ਇਕ ਢੰਗ ਵੀ ਹੁੰਦਾ ਹੈ। ਜ਼ਿੰਦਗੀ ਨੂੰ ਠੀਕ ਤਰ੍ਹਾਂ ਨਾਲ ਬਿਤਾਉਣ ਲਈ ਇਕ ਸਲੀਕਾ ਵੀ ਹੁੰਦਾ ਹੈ। ਸੋ ਇਸ ਵਿਚ ਜ਼ਿੰਦਗੀ ਨੂੰ ਜ਼ਿੰਦਗੀ ਬਨਾਉਣ ਵਾਲੇ ਦਾ ਉਪਦੇਸ਼ ਦਿੱਤਾ ਜਾਏਗਾ।



ਅਸੀਂ ਆਪਣੇ ਅੰਦਰ ਕਦੀ ਵੀ ਇਹ ਖਿਆਲ ਨਹੀਂ ਲਿਆਂਦਾ ਕਿ ਜ਼ਿੰਦਗੀ ਨੂੰ ਬਨਾਉਣ ਵਾਲਾ ਕੌਣ ਹੈ ? ਪਰ ਸੋਮੇ ਸ਼ਾਹ ਨੂੰ ਜਦੋਂ ਇਹ ਖਿਆਲ ਆਇਆ ਤਾਂ ਉਸਨੇ ਦਾਨੇ ਪਰਦਾਨਿਆਂ ਨੂੰ ਪੁੱਛਣਾ ਸ਼ੁਰੂ ਕੀਤਾ ਕਿ ਪਿਆਰਿਓ ! ਕੋਈ ਜ਼ਿੰਦਗੀ ਨੂੰ ਜ਼ਿੰਦਗੀ ਬਨਾਉਣ ਵਾਲਾ ਦੱਸੋ। ਕੋਈ ਜ਼ਿੰਦਗੀ ਨੂੰ ਸਿੱਧੇ ਰਾਹ ਤੋਰ ਕੇ ਕਾਮਯਾਬ ਕਰਨ ਵਾਲਾ ਦੱਸੋ। ਪੁੱਛਦਿਆਂ-ਪੁੱਛਦਿਆਂ ਸੋਮੇ ਸ਼ਾਹ ਇਕ ਦਿਨ ਸਿੱਖ ਨੂੰ ਪੁੱਛ ਬੈਠਾ ਤੇ ਸਿੱਖ ਨੇ ਪਿਆਰ ਨਾਲ, ਸ਼ਰਧਾ ਨਾਲ ਝੂਮ ਕੇ ਆਖਿਆ ਸੋਮਿਆ ! ਜੇ ਭਾਗ ਜਾਗ ਹੀ ਪਏ ਨੇ ਤੇ ਤੈਨੂੰ ਨਾਮ ਦਾ ਚੇਤਾ ਆਇਆ ਹੈ, ਜੇ ਤੈਨੂੰ ਅੰਤ ਵੇਲੇ ਦਾ ਚੇਤਾ ਆਇਆ ਹੈ ਤਾਂ ਚੁੱਪ ਕਰ ਕੇ ਸਿੱਧਾ ਗੋਇੰਦਵਾਲ ਸਾਹਿਬ ਚਲਾ ਜਾ। ਅੰਤ ਵੇਲੇ ਨੂੰ ਸੁਧਾਰਨ ਵਾਲਾ, ਨਾਮ ਦੀ ਦਾਤ ਦੇਣ ਵਾਲਾ ਐਸ ਵਕਤ ਗੋਇੰਦਵਾਲ ਸਾਹਿਬ ਬਿਰਾਜਦਾ ਹੈ। ਉਥੇ ਜੋਤ ਜੱਗ ਰਹੀ ਹੈ। ਔਰ ਉਹ ਤੇਰੇ ਮਨ ਦੀਆਂ ਕਾਮਨਾਵਾਂ ਪੂਰੀਆਂ ਕਰ ਦੇਵੇਗਾ। ਸੋਮੇ ਸ਼ਾਹ ਕੁਝ ਭੇਟਾ ਲੈ ਕੇ, ਸਫਰ ਕਰਕੇ ਸ੍ਰੀ ਗੋਇੰਦਵਾਲ ਸਾਹਿਬ ਪਹੁੰਚ ਗਿਆ। ਜਿਸ ਵੇਲੇ ਗੋਇੰਦਵਾਲ ਸਾਹਿਬ ਪਹੁੰਚਿਆ ਦੇਸ਼-ਦੇਸ਼ਾਤਰਾਂ ਦੀਆਂ ਸੰਗਤਾਂ ਆਈਆਂ ਹੋਈਆਂ ਉਥੇ। ਇਹ ਹੈ ਪਿਆਰਿਓ ਲਗਨ। ਬਾਣੀ ਦੇ ਅੰਮ੍ਰਿਤ ਨੇ ਸੋਮੇ ਸ਼ਾਹ ਦੇ ਮਨ ਨੂੰ ਅੰਦਰੋਂ-ਬਾਹਰੋਂ ਨਿਹਾਲ-ਨਿਹਾਲ ਕਰ ਦਿੱਤਾ। ਸਮਾਪਤੀ ਦੇ ਬਾਅਦ, ਅਰਦਾਸ ਦੇ ਬਾਅਦ ਜਦੋਂ ਪਰਸ਼ਾਦ ਮਿਲ ਗਿਆ ਤੇ ਫਿਰ ਸੋਮੇ ਸ਼ਾਹ ਦੌੜ ਕੇ ਗਰੀਬ ਨਿਵਾਜ

ਦੇ ਚਰਨਾਂ ਤੇ ਲਿਪਟ ਗਿਆ। ਮਾਲਿਕ, ਦੀਨ ਦੁਨੀਆਂ ਦੇ ਰਾਖਣਹਾਰ, ਮੈਂ ਦੁਨੀਆਂ ਵੇਖ ਲਈ, ਮਾਇਆ ਦੀ ਪੀਂਘ ਵੀ ਮੈਂ ਝੂਟ ਲਈ, ਬੜੇ ਰੰਗ ਮਾਣੇ ਨੇ ਮੈਂ ਮਾਇਆ ਵਿਚ, ਬੜੇ ਤਮਾਸ਼ੇ ਵੇਖੇ ਨੇ ਮੈਂ ਮਾਇਆ ਵਿਚ। ਸ਼ਹਿਨਸ਼ਾਹ ਦੇਰੇ ਦਰਬਾਰ ਵਿਚ ਆਇਆ ਹਾਂ, ਭੀਖ ਮੰਗਦਾ ਹਾਂ ਕਿ ਮੇਰਾ ਅੰਤ ਵੇਲਾ ਸੁਧਾਰ ਦੇ ਮੈਂ ਕਾਲ ਚੱਕਰ ਵਿਚ ਨਾ ਆਵਾਂ, ਮੈਂ ਮੁੜ ਕੇ ਮਾਂ ਦੇ ਗਰਭ ਵਿਚ ਨਾ ਆਵਾਂ। ਇਸ ਲਈ ਮੇਰਾ ਜੰਮਣ-ਮਰਨ ਕੱਟ ਦੇ। ਨਾਮ ਦਾ ਧਨ ਦੇ ਕੇ ਮੈਨੂੰ ਮਾਲਾ-ਮਾਲ ਕਰ ਦੇ। ਤੇ ਅਮਰਦੇਵ ਨੇ ਆਖਿਆ ਸੋਮਿਆ, ਦੋ ਧਨ ਇਕੱਠੇ ਰਹਿਣੇ ਮੁਸ਼ਕਿਲ ਨੇ। ਇਹ ਨਾ ਹੋਵੇ ਕਿ ਨਾਮ ਧਨ ਲੱਭਦਾ-ਲੱਭਦਾ ਦੁਨਿਆਵੀ ਧਨ ਗੁਆ ਬੈਠੇਂ ਤੇ ਸੋਮੇ ਸ਼ਾਹ ਆਖਿਰ ਸ਼ਾਹੂਕਾਰ ਸੀ, ਬਚਨ ਕਰਨਾ ਆਉਂਦਾ ਸੀ ਤੇ ਕਹਿਣ ਲੱਗਾ ਮਹਾਰਾਜ! ਤਜ਼ਰਬਾ ਇਹ ਦਸਦਾ ਹੈ ਕਿ ਮਾਇਆ ਅੱਜ ਤਕ ਕਿਸੇ ਦਾ ਸਾਥ ਦਿੰਦੀ ਨਹੀਂ ਤੇ ਨਿਭਣਾ ਇਸ ਨੇ ਮੇਰੇ ਨਾਲ ਵੀ ਨਹੀਂ। ਇਸ ਨੇ ਛੱਡ ਜਾਣਾ ਮੈਨੂੰ ਤੇ ਆਖ਼ਿਰ ਇਸ ਨੇ ਮੈਨੂੰ ਛੱਡ ਈ ਜਾਣਾ ਹੈ; ਤਾਂ ਮੈਂ ਕਿਉਂ ਨਾ ਪਹਿਲ ਕਰਾਂ। ਮੈਂ ਹੀ ਕਿਉਂ ਨਾ ਇਸ ਨੂੰ ਛੱਡ ਦੇਵਾਂ ਤੇ ਸਾਹਿਬ ਹੱਸ ਕੇ ਕਹਿਣ ਲੱਗੇ ਸੋਮਿਆ, ਬਚਨ ਤੇ ਬੜੇ ਦਾਨੇ ਪਰਦਾਨੇ ਕਰਨਾ ਹੈਂ, ਪਰ ਬਚਨਾਂ ਨੂੰ ਪਾਲਣਾ ਔਖਾ ਈ। ਜਿਸ ਵੇਲੇ ਬਚਨ ਪਾਲਣ ਦੀ ਗੱਲ ਆਈ ਨਾ ਤਾਂ ਸੋਮੇ ਸ਼ਾਹ ਸਾਹਿਬਾਂ ਦੇ ਚਰਨਾਂ ਉਤੇ ਢਹਿ ਪਿਆ। ਔਰ ਕਹਿਣ ਲੱਗਾ ਕਿ ਗਰੀਬ-ਨਿਵਾਜ਼ ਤੇਰੀ ਰਹਿਮਤ ਤੋਂ ਬਿਨਾਂ ਇਹ ਕਿਸ਼ਤੀ ਪਾਰ ਨਹੀਂ ਲੰਘ ਸਕਦੀ। ਤੇਰੀ ਦਇਆ ਤੋਂ ਬਿਨਾਂ ਕਿਨਾਰਾ ਨਹੀਂ ਲੱਭ ਸਕਦਾ। ਤੂੰ ਬਖਸ਼ਿਸ਼ ਕਰੇਂ ਤਾਂ ਹੀ ਸਾਡੀ ਫਸੀ ਹੋਈ ਕਿਸ਼ਤੀ ਕਿਨਾਰੇ ਤੇ ਪਾਰ ਲੱਗ ਸਕਦੀ ਹੈ। ਬਚਨ ਪਾਲਣ ਦੀ ਸਮਰਥਾ ਵੀ ਤੁਸੀਂ ਹੀ ਸਾਨੂੰ ਬਖਸ਼ਣੀ ਹੈ। ਸਾਹਿਬਾਂ ਨੇ ਭਿਖਾਰੀ ਜਾਣ ਕੇ ਨਾਮ ਬਖਸ਼ਿਆ। ਸੋਮਾ ਘਰ ਵਿਚ ਆ ਗਿਆ ਤੇ ਜੁੱਟ ਗਿਆ ਨਾਮ ਵਿਚ। ਕਰਦਿਆਂ-ਕਰਦਿਆਂ ਵਰ੍ਹਾ ਬੀਤ ਗਿਆ ਤੇ ਸੋਮੇ ਦੀ ਬਿਰਤੀ ਵੀ ਟਿੱਕ ਗਈ। ਸ਼ਬਦ-ਸੁਰਤ ਦਾ ਵੀ ਮਿਲਾਪ ਹੋ ਗਿਆ। ਸੋਮੇ ਨੂੰ ਕੋਈ ਅਲੌਕਿਕ ਆਨੰਦ ਆ ਗਿਆ। ਸੋਮੇ ਨੂੰ ਕੋਈ ਬੇਨਜ਼ੀਰ ਰਸ ਪ੍ਰਾਪਤ ਹੋ ਗਿਆ। ਜਿਹੜੀ ਦੁਨੀਆਂ ਕਦੇ ਸੋਮੇ ਨੇ ਨਹੀਂ ਵੇਖੀ ਸੀ, ਉਹ ਵੇਖ ਲਈ।

*"ਐ ਇਸ਼ਕ ਕਹੀਂ ਲੇ ਚੱਲ,*
*ਇਸ ਪਾਪ ਕੀ ਬਸਤੀ ਸੇ।*

ਸੋਮੇ ਸ਼ਾਹ ਕਹਿੰਦਾ ਮਹਾਰਾਜ ਕਰ ਦੇਵੋ ਕਿਸੇ ਦੂਜੀ ਦੁਨੀਆਂ ਵਿਚ ਵਾਸਾ। ਬਖਸ਼ ਦੇਵੋ ਕੋਈ ਦੂਜਾ, ਨਾਸ਼ ਤੋਂ ਰਹਿਤ ਜਹਾਨ। ਜੁੜਿਆ ਹੋਇਆ, ਰੰਗ ਵਿਚ ਰੰਗਿਆਂ ਹੋਇਆ। ਸਵੇਰ ਹੋਈ ਤੇ ਇਕ ਸਾਮੀ ਆਈ ਕਹਿਣ ਲੱਗੀ, "ਸੋਮਿਆ। ਇਸ ਵੇਰਾਂ ਫਸਲ ਨਹੀਂ ਹੋਈ ਤੇ ਮੈਂ ਕਿਸ਼ਤ ਨਹੀਂ ਦੇ ਸਕਦਾ, ਅਗਲੀ ਵਾਰੀ ਮੈਂ ਤੇਰੀ ਸਾਰੀ ਕਿਸ਼ਤ ਚੁਕਾਅ ਦਿਆਂਗਾ ਤੇ ਸੋਮੇ ਸ਼ਾਹ ਨੂੰ ਚੇਤਾ ਆ ਗਿਆ

ਕਿ ਗੁਰੂ ਅਮਰਦੇਵ ਕਹਿੰਦਾ ਸੀ ਕਿ ਦਇਆ ਕਰੀਂ । ਉਸ ਨੇ ਕੱਢ ਕੇ ਵਹੀ ਤੇ ਉਸ ਦੇ ਸਾਰੇ ਖਾਤੇ ਤੇ ਲਕੀਰ ਪਾ ਦਿੱਤੀ, ਕਿਉਂਕਿ ਗੁਰੂ ਅਮਰਦੇਵ ਕਹਿੰਦਾ ਹੈ ਦਇਆ ਕਰੋ । ਜਿਸ ਵੇਲੇ ਲੋਕਾਂ ਨੂੰ ਪਤਾ ਲੱਗਾ ਕਿ ਸੋਮਾ ਦਇਆ ਕਰਦਾ ਹੈ, ਤਾਂ ਭਾਈ ਜੀ ਸਾਮੀਆਂ ਆਉਂਦੀਆਂ ਗਈਆਂ ਤੇ ਸੋਮਾ ਦਇਆ ਕਰਦਾ ਗਿਆ। ਵਹੀਆਂ ਸਾਰੀਆਂ ਸਾਫ਼ ਹੋ ਗਈਆਂ ਤੇ ਗਰੀਬੀ ਨੇ ਘਰ ਵਿਚ ਤੰਬੂ ਤਾਣ ਲਏ, ਕੰਗਾਲਤਾ ਘਰ ਦੇ ਚਾਰ-ਚੁਫੇਰੇ ਪੱਸਰ ਗਈ ਤੇ ਬੱਚੇ ਜਿਹੜੇ ਸੀ, ਉਹ ਰੋਟੀਓਂ ਆਤਰ ਹੋ ਗਏ । ਜਿਸ ਵੇਲੇ ਗਰੀਬੀ ਚਾਰ-ਚੁਫੇਰਿਓਂ ਘੇਰ ਕੇ ਖਲੋ ਗਈ ਨਾ, ਮੁਸੀਬਤਾਂ ਹੋਰ ਤਰ੍ਹਾਂ ਦਾ ਰੂਪ ਧਾਰ ਕੇ ਆ ਗਈਆਂ ਨਾ ਤੇ ਭਾਈ ਸੋਮੇ ਸ਼ਾਹ ਦੀ ਵੱਡੀ ਨੂੰਹ ਰਾਣੀ ਅੱਜ ਪਰਭਾਤ ਵੇਲੇ ਉੱਠੀ, ਇਸ਼ਨਾਨ-ਪਾਨ ਕੀਤਾ ਤੇ ਰੋਟੀ ਇਕ ਪੱਕਾਈ ਤੇ ਬੜੇ ਵੱਡੇ ਸਾਰੇ ਥਾਲ ਵਿਚ ਰੱਖ ਕੇ, ਪੋਣੇ ਨਾਲ ਢੱਕ ਕੇ ਤੇ ਆਪਣੇ ਸੌਹਰੇ ਦੇ ਕਮਰੇ ਚੱਲੀ ਗਈ । ਜਿਸ ਵੇਲੇ ਗਈ ਸੋਮੇ ਦੇ ਕਮਰੇ ਵਿਚ ਤੇ ਧਾਰਮਿਕ ਪਿਉ ਦੇ ਦਰਸ਼ਨ ਕੀਤੇ, ਧਾਰਮਿਕ ਪਿਤਾ ਦੇ ਦੀਦਾਰ ਕੀਤੇ ਤੇ ਮੱਥੇ ਉਤੇ ਨੂਰ ਪਿਆ ਚਮਕੇ । ਲਬਾਂ ਉਤੇ ਬੜੀ ਮਿੱਠੀ ਜਿਹੀ ਮੁਸਕਰਾਹਟ ਤੇ ਚਿਹਰਾ ਭਰਵਾਂ ਜਿਹਾ, ਮਿੱਠੀ-ਮਿੱਠੀ ਸੁਗੰਧੀ ਕਮਰੇ ਵਿਚ, ਕੋਈ ਅਲੌਕਿਕ ਜਿਹਾ ਰੰਗ, ਕੋਈ ਅਲੌਕਿਕ ਜਿਹਾ ਰੱਸ, ਕੋਈ ਅਲੌਕਿਕ ਜਿਹੀ ਦੁਨੀਆਂ, ਕੋਈ ਅਜੀਬ ਜਿਹਾ ਨਜ਼ਾਰਾ ਵੇਖ ਕੇ ਕੁੜੀ ਦਾ ਸਿਰ ਝੁੱਕ ਗਿਆ । ਆਪਣੇ ਧਾਰਮਿਕ ਪਿਉ ਨੂੰ ਪ੍ਰਣਾਮ ਕਰਕੇ, ਉਸੇ ਤਰ੍ਹਾਂ ਖੱਬੇ ਹੱਥ ਵਿਚ ਥਾਲ ਲੈ ਕੇ ਖਲੌਤੀ ਰਹੀ, ਖਲੋਤੀ ਰਹੀ ਤੇ ਜਿਹੜਾ ਪਹਿਰ ਰਾਤ ਦਾ ਰਹਿੰਦਾ ਸੀ, ਉਹ ਬੀਤ ਗਿਆ । ਸੂਰਜ ਦੇਵਤਾ ਨੇ ਆ ਪ੍ਰਵੇਸ਼ ਕੀਤਾ, ਤੇ ਸੋਮੇ ਸ਼ਾਹ ਦੀ ਜਦੋਂ ਜਾਗ ਖੁੱਲ੍ਹੀ ਤਾਂ ਉਸ ਨੇ ਵੇਖਿਆ ਕਿ ਉਸਦੀ ਨੂੰਹ ਖਲੋਤੀ ਹੋਈ ਹੈ । ਤਾਂ ਸੋਮੇ ਸ਼ਾਹ ਨੇ ਆਖਿਆ ਧੀਏ ਰਾਣੀਏਂ ! ਮੈਨੂੰ ਇੰਝ ਪ੍ਰਤੀਤ ਹੁੰਦਾ ਹੈ ਤੂੰ ਬੜੇ ਚਿਰ ਦੀ ਆਈ ਹੋਈ ਹੈਂ ਤੇ ਲੜਕੀ ਨੇ ਆਖਿਆ ਹਾਂ ਪਿਤਾ ਜੀ, ਜਦੋਂ ਮੁਰੰਗੇ ਨੇ ਬਾਂਗ ਦਿੱਤੀ, ਜਦੋਂ ਰਾਹੀਆਂ ਨੇ ਆਪਣੇ ਰਾਹ ਪੱਧਰੇ ਕੀਤੇ, ਮੁਸਾਫਿਰਾਂ ਨੇ ਆਪਣੇ ਬਿਸਤਰੇ ਬੰਨ੍ਹ ਕੇ ਜਦੋਂ ਤੁਰਨਾ ਸ਼ੁਰੂ ਕਰ ਦਿੱਤਾ, ਮਹਾਰਾਜ ਮੈਂ ਉਹਦੋਂ ਦੀ ਆਈ ਹੋਈ ਹਾਂ । ਸੋਮਾ ਕਹਿਣ ਲੱਗਾ ਇੰਨਾਂ ਚਿਰ ਖਲੋਤੀ ਰਹੀ ਹੈਂ ਤੂੰ । ਪਹਿਰ ਤੋਂ ਉਤੇ ਬੀਤ ਗਿਆ ਬੱਚਿਆ ਤੈਨੂੰ, ਤੂੰ ਮੈਨੂੰ ਆਵਾਜ਼ ਮਾਰ ਲੈਣੀ ਸੀ ਤੇ ਲੜਕੀ ਦੇ ਨੇਤਰਾਂ ਵਿਚੋਂ ਦੋ ਅੱਥਰੂ ਡਿੱਗ ਪਏ ਤੇ ਕਹਿਣ ਲੱਗੀ—ਪਿਤਾ ਜੀ ! ਤੁਸੀਂ ਕਿਸੇ ਅਣਡਿਠੇ ਪ੍ਰੀਤਮ ਨਾਲ ਗੱਲਾਂ ਕਰ ਰਹੇ ਸੀ, ਤੁਸੀਂ ਕੋਈ ਅਲੌਕਿਕ ਜਿਹੀ ਦੁਨੀਆਂ ਵਿਚ ਪਹੁੰਚੇ ਹੋਏ ਸੀ, ਤੁਸੀਂ ਬੜੇ ਅਜੀਬ ਤੇ ਆਨੰਦ ਦੇ ਰਸ ਵਿਚ ਹੈਗੇ ਸੀ, ਮੈਂ ਆਵਾਜ਼ ਮਾਰ ਕੇ ਤੁਹਾਡੇ ਰਸ ਨੂੰ ਫਿੱਕਾ ਨਹੀਂ ਸੀ ਕਰਨਾ ਚਾਹੁੰਦੀ । ਫਿਰ ਸੋਮਾ ਸ਼ਾਹ ਕਹਿਣ ਲੱਗਾ ਕਿ ਬਚੀਏ ! ਥਾਲ ਵਿਚ ਕੀ ਲਿਆਂਦਾ ਈ ? ਤਾਂ ਲੜਕੀ ਕਹਿਣ ਲੱਗੀ ਪਿਤਾ ਜੀ, ਇਹ ਉਹੀ ਥਾਲ ਹੈ ਜਿਹੜਾ ਅਮੀਰੀ ਵੇਲੇ ਸਾਡੇ ਘਰ ਵਿਚ ਹੁੰਦਾ ਸੀ, ਜਿਸ

ਦੇ ਵਿਚ, ਦੱਸ-ਦੱਸ, ਬਾਰਾਂ-ਬਾਰਾਂ ਕੌਲੀਆਂ ਹੁੰਦੀਆਂ ਸਨ, ਤੇ ਵਣ-ਸੁਵੰਣੀਆਂ ਸਬਜ਼ੀਆਂ ਮੈਂ ਬਣਾ ਕੇ ਲਿਆਂਦੀ ਸਾਂ। ਚਾਵਾਂ-ਮਲ੍ਹਾਰਾਂ ਨਾਲ ਤੁਹਾਡੇ ਅੱਗੇ ਪਰੋਸ ਕੇ ਰੱਖ ਦਿੰਦੀ ਸਾਂ। ਪਰ ਇਹ ਥਾਲ ਉਸ ਵੇਲੇ ਦਾ ਹੀ ਹੈ, ਹੁਣ ਇਸ ਵਿਚ ਕੇਵਲ ਇਕ ਹੀ ਰੋਟੀ ਹੈ; ਨਾਲ ਇਹ ਲੂਣ ਦੀ ਚੁਟਕੀ ਹੈ, ਕਿਉਂਕਿ ਸਾਡੇ ਘਰ ਇਸ ਵੇਲੇ ਅਚਾਰ ਕੋਈ ਨਹੀਂ ਪਿਤਾ ਜੀ ! ਕਈ ਵੇਰਾਂ ਤੇ ਤੁਹਾਡੇ ਬੱਚੇ ਸਵੇਰੇ ਭੁੱਖੇ ਹੀ ਕੰਮ ਤੇ ਚੱਲੇ ਜਾਂਦੇ ਨੇ। ਕਈ ਵੇਰਾਂ ਤੁਹਾਡੇ ਮਾਸੂਮ ਜਿਹੇ ਪੋਤਰੇ-ਪੋਤਰੀਆਂ ਰਾਤ ਨੂੰ ਰੋਟੀ ਦੇ ਦੁੱਖੋਂ ਰੋਂਦੇ ਹੀ ਸੌਂ ਜਾਂਦੇ ਨੇ ਪਿਤਾ ਜੀ ! ਇਸ ਲਈ ਪਿਤਾ ਜੀ ਘਰ ਵੱਲ ਵੀ ਧਿਆਨ ਮਾਰਿਆ ਕਰੋ, ਘਰ ਵੱਲ ਵੀ ਤੁਸੀਂ ਤਵੱਜੋਂ ਦਿਉ। ਘਰ ਦਾ ਤੇ ਰੰਗ-ਰੂਪ ਹੀ ਬਦਲ ਗਿਆ ਹੈ ਤੇ ਆਪਣੀ ਬੱਚੀ ਨੂੰ, ਆਪਣੇ ਖੱਬੇ ਮੋਢੇ ਨਾਲ ਲਾ ਕੇ ਮੂੰਹ ਪਲੋਸ ਕੇ ਕਿਹਾ ਧੀਏ ! ਮੇਰੀ ਰਾਣੀਏ ਧੀਏ !! ਇਸ ਕੌਤਕ ਦਾ ਮਾਲਿਕ! ਇਸ ਭਾਣੇ ਨੂੰ ਵਰਤਾਉਣ ਵਾਲਾ ਮਾਲਿਕ ਸ੍ਰੀ ਗੋਇੰਦਵਾਲ ਸਾਹਿਬ ਵੱਸਦਾ ਹੈ। ਇਹ ਡੋਰੀ ਉਸ ਦੇ ਹੱਥ ਵਿਚ ਹੈ। ਜਿਸ ਦਿਨ ਉਹਦੀ ਰੀਝ ਆ ਗਈ ਬਚੀਏ ! ਇਹ ਸਭ ਕੁਝ ਉਹ ਭਰ ਦੇਵੇਗਾ। ਨੂੰਹ ਰਾਣੀ ਨੂੰ ਧੀਰਜ ਦੇ ਕੇ ਕੁਝ ਦਿਨਾਂ ਬਾਅਦ ਉਹ ਗੋਇੰਦਵਾਲ ਸਾਹਿਬ ਗਿਆ। ਥੋੜਾ ਜਿਹਾ ਪ੍ਰਸ਼ਾਦਿ ਲਿਆ ਤੇ ਸਭ ਤੋਂ ਪਿਛੋਂ ਜਾ ਕੇ ਮੱਥਾ ਟੇਕਿਆ ਤੇ ਅਮਰਦੇਵ ਬਾਪੂ ਨੇ ਪੁੱਛਿਆ ਸੋਮਿਆ ! ਅੱਜ ਤੋਂ ਪਹਿਲਾਂ ਜਿੰਨੀ ਵਾਰੀ ਆਇਆ ਹੈਂ, ਆਗੂ ਬਣ ਕੇ ਆਇਆ ਹੈਂ, ਹਜ਼ਾਰਾਂ ਰੁਪਇਆਂ ਦਾ ਦਸਵੰਧ ਲੈ ਕੇ ਆਇਆ ਹੈਂ। ਔਰ ਅੱਜ ਸਭ ਤੋਂ ਪਿਛੋਂ ਨਾਲੇ ਮਾਮੂਲੀ ਜਿਹਾ ਪ੍ਰਸ਼ਾਦਿ। ਕਾਰਣ ? ਤੇ ਫਿਰ ਢਹਿ ਪਿਆ ਚਰਨਾਂ ਉਤੇ, ਰੋ-ਰੋ ਕੇ ਆਪਣੀਆਂ ਅੱਖਾਂ ਦੇ ਚਸ਼ਮਿਆਂ ਦੇ ਪਾਣੀ ਨਾਲ ਗਰੀਬ ਨਿਵਾਜ਼ ਦੇ ਚਰਨਾਂ ਨੂੰ ਸਾਫ਼ ਕਰਕੇ ਕਿਹਾ ਬਾਪੂ, ਇਹ ਮੇਰੇ ਕੋਲੋਂ ਪੁੱਛਣਾ ਹੈਂ ? ਇਹ ਤੇਰੀ ਲੀਲ੍ਹਾ ਹੈ, ਇਹ ਤੇਰਾ ਕੌਤਕ ਹੈ, ਇਹ ਤੇਰਾ ਚੋਜ ਹੈ। ਮੇਰੇ ਸਿਰ ਉਤੇ ਹੱਥ ਦੇ ਕੇ ਥਾਪੜਾ ਦੇ, ਤਾਂਕਿ ਮੈਂ ਤੇਰੇ ਚੋਜ ਨੂੰ ਮਿੱਠਾ ਕਰਕੇ ਮੰਨਾਂ। ਮੈਂ ਤੇਰੇ ਭਾਣੇ ਨੂੰ ਮਿੱਠਾ ਕਰਕੇ ਮੰਨੀ ਜਾਵਾਂ ਤੇ ਫਿਰ ਸਾਹਿਬ ਤਖਤ ਤੋਂ ਉੱਠੇ ਤੇ ਸੋਮੇ ਨੂੰ ਆਪਣੇ ਕੰਠ ਨਾਲ ਲਾ ਕੇ ਆਖਿਆ ਸੋਮਿਆ, ਤੇਰਾ ਸਿਦਕ ਨਹੀਂ ਡੋਲ੍ਹਿਆ, ਤੇਰਾ ਬਚਨ ਤੋੜ ਚੜ੍ਹ ਗਿਆ ਹੈ। ਸੋਮਿਆ, ਤੇਰੇ ਤੇ ਨਾਨਕ-ਨਿਰੰਕਾਰੀ ਪ੍ਰਸੰਨ ਹੋ ਗਿਆ। ਮੇਰਾ ਵਾਹਿਗੁਰੂ ਕ੍ਰਿਪਾ ਕਰੇ ਫਿਰ ਉਸੇ ਤਰ੍ਹਾਂ ਦੀ ਰੇਲਾਂ ਬੇਲਾਂ ਹੋ ਜਾਣਗੀਆਂ। ਫਿਰ ਉਹੋ ਜਿਹੀ ਚਹਿਲ-ਪਹਿਲ ਹੋ ਜਾਏਗੀ। ਪਰ ਵੇਖੀਂ ਦਇਆ ਨਾ ਆਪਣੇ ਹੱਥੋਂ ਗਵਾਈ।

*"ਜਾ ਕੀ ਨਦਰਿ ਸਦਾ ਸੁਖੁ ਹੋਇ ॥*
*ਜਾ ਕੀ ਨਦਰਿ ਸਦਾ ਸੁਖੁ ਹੋਇ ॥"*

*(ਪੰਨਾ ੫੯੫)*

ਉਹ ਗੁਣ ਹੀ ਅਸਲੀ ਭਰਾ ਨੇ, ਉਹ ਗੁਣ ਹੀ ਅਸਲੀ ਵੀਰ ਨੇ, ਜਿਨ੍ਹਾਂ

ਗੁਣਾਂ ਦੀ ਛੈਣੀ ਨਾਲ ਔਗਣ ਕੱਟੇ ਜਾਣੇ ਨੇ ਤੇ ਜਿਹੜੇ ਔਗਣਾਂ ਦੀਆਂ ਪੰਡਾਂ ਲੈ ਕੇ ਪਹੁੰਚ ਗਏ ਨੇ ਨਾ ਅੱਗੇ। ਉਸ ਤੋਂ ਪਹਿਲਾਂ ਉਡੀਕ ਕਰਨ ਉਸ ਦੀ ਦਇਆ ਦ੍ਰਿਸ਼ਟੀ ਦੀ।

ਸਾਹਿਬ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਕਹਿੰਦੇ ਨੇ ਜਦੋਂ ਨਿੱਕਾ ਜਿਹਾ ਬੱਚਾ ਆਪਣੀ ਮਾਂ ਦੇ ਦੁੱਧ ਦੇ ਆਸਰੇ ਹੁੰਦਾ ਹੈ ਤੇ ਹੋਰ ਕੋਈ ਖੁਰਾਕ ਉਹ ਕੁਝ ਨਹੀਂ ਖਾ ਸਕਦਾ। ਭਾਵੇਂ ਤੁਸੀਂ ਉਸ ਨੂੰ ਪੰਜ ਹਜ਼ਾਰ ਰੁਪਇਆਂ ਦਾ ਖਿਲੌਣਾ ਕਿਉਂ ਨਾ ਲਿਆ ਦੇਵੋ। ਉਸ ਨੂੰ ਤਾਂ ਕੇਵਲ ਮਾਂ ਦਾ ਦੁੱਧ ਚਾਹੀਦਾ ਹੈ। ਮਾਂ ਦਾ ਦੁੱਧ ਉਸ ਦੇ ਲਬਾਂ ਨਾਲ ਲੱਗਾ ਨਹੀਂ ਤੇ ਇਸ ਨੂੰ ਠੰਡ ਪਈ ਨਹੀਂ। ਰੋਂਦੇ, ਤੜਪਦੇ ਦੀਆਂ, ਜਿਸ ਦੀਆਂ ਰਗਾਂ ਵੀ ਸੁੱਕ ਗਈਆਂ ਹੋਣ, ਉਹਦੇ ਵਾਸਤੇ ਮਾਂ ਦਾ ਦੁੱਧ ਜੀਵਨ ਹੈ। ਜਿਵੇਂ ਕਾਕਾ ਭੁੱਖਾ ਹੋਵੇ, ਬਾਹਰੋਂ ਸਾਰੇ ਦਿਨ ਦਾ ਕੰਮ ਕਰਕੇ ਥੱਕਾ ਆਇਆ ਹੋਵੇ ਤੇ ਮਾਂ ਨੂੰ ਆ ਕੇ ਕਹੇ ਕਿ ਮੈਨੂੰ ਭੁੱਖ ਲੱਗੀ ਹੋਈ ਹੈ ਤੇ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ ਕਿ ਪੁੱਤਾਂ ਦੀ ਭੁੱਖ ਦਾ ਮਾਂ ਨੂੰ ਪਤਾ ਹੁੰਦਾ ਹੈ। ਮਾਂ ਨੇ ਇਕ ਤੋਂ ਵਧੇਰੇ ਬੱਚਿਆਂ ਨੂੰ ਜਨਮ ਦਿੱਤਾ ਹੁੰਦਾ ਹੈ। ਮਾਂ ਨੇ ਉਹਨਾਂ ਨੂੰ ਦੁੱਧ ਪਿਆਇਆ ਹੁੰਦਾ ਹੈ। ਮਾਂ ਦੀ ਜ਼ਿੰਦਗੀ ਦਾ ਤਜ਼ਰਬਾ ਹੁੰਦਾ ਹੈ ਕਿ ਐਹ ਬੱਚਾ ਬਚਪਨ ਵਿਚ ਦੁੱਧ ਘੱਟ ਪੀਂਦਾ ਸੀ ਤੇ ਐਹ ਬੱਚਾ ਵੱਧ ਪੀਂਦਾ ਸੀ ਤੇ ਜਿਸ ਵੇਲੇ ਕਾਕਾ ਆ ਕੇ ਰੋਟੀ ਮੰਗੇ ਤੇ ਮਾਂ ਨੂੰ ਪਤਾ ਹੁੰਦਾ ਹੈ ਕਿ ਇਹ ਜ਼ਿਆਦਾ ਰੋਟੀ ਖਾਣ ਵਾਲਾ ਹੈ ਤੇ ਮਾਂ ਥਾਲ ਪਰੋਸ ਦਿੰਦੀ ਹੈ, ਘਿਉ-ਖੰਡ ਪਾ ਦਿੰਦੀ ਹੈ ਤੇ ਜਿਸ ਵੇਲੇ ਅੱਗੇ ਰੱਖਦੀ ਹੈ ਨਾ ਤੇ ਫਿਰ ਉਸ ਭੁੱਖ ਦਾ ਤੇ ਭੁੱਖ ਦੇ ਸਤਾਏ ਹੋਏ ਪੁੱਤ ਦਾ ਜੀਵਨ ਆਸਰਾ ਬਣ ਜਾਂਦਾ ਹੈ ਮਾਂ ਦਾ ਪਰੋਸਿਆ ਹੋਇਆ ਭੋਜਨ।

***"ਜੈਸੇ ਭੂਖੇ ਭੋਜਨ ਮਾਤ ॥"***

*(ਪੰਨਾ ੯੮੭)*

ਜਿਸ ਤਰ੍ਹਾਂ ਮੈਦਾਨੇ-ਜੰਗ ਦੇ ਅੰਦਰ ਵੀਰ ਸਕਾ-ਦਾਤਾ ਬਣ ਜਾਂਦਾ ਹੈ। ਮਾਨ ਸਿੰਘ ਜੀ ਝੌਰ ਕਹਿੰਦੇ ਨੇ, ਮੈਂ ਥੋੜ੍ਹੀ ਜਿਹੀ ਜ਼ਿੰਦਗੀ ਗੁਜਾਰੀ ਹੈ ਮਿਲਟਰੀ ਵਿਚ, ਇਸ ਬਾਰੇ ਮੈਨੂੰ ਬੜੀ ਚੰਗੀ ਤਰ੍ਹਾਂ ਪਤਾ ਹੈ। ਮਿਲਟਰੀ ਵਿਚ ਤਿੰਨ ਰਿਸ਼ਤੇ ਨਵੇਂ ਬਣਦੇ ਨੇ ਜਾ ਕੇ। ਇਕ ਤੇਲੀਵਾਰ, ਭਾਈਵਾਲ, ਹਾਂਡੀਵਾਲ। ਜਿਹੜੇ ਦੋ ਤਿੰਨ ਚਾਰ ਸਿਪਾਹੀ ਇਕੱਠੇ ਰਲ ਕੇ ਰੋਟੀ ਖਾਂਦੇ ਨੇ, ਉਹ ਹਾਂਡੀਵਾਲ ਅਖਵਾਉਂਦੇ ਨੇ। ਜੇ ਬਾਹਰੋਂ ਕੋਈ ਰਿਸ਼ਤੇਦਾਰਾਂ ਵਿਚੋਂ ਮਿਲਣ ਆ ਜਾਵੇ ਤਾਂ, ਉਸ ਨੂੰ ਭਾਈਵਾਲ ਕਹਿੰਦੇ ਨੇ। ਤੇ ਜਿਨ੍ਹਾਂ ਨੇ ਇਕੋ ਉਸਤਾਦ ਕੋਲੋਂ ਲੈਫਟਰਾਈਟ ਸਿੱਖੀ ਹੋਵੇ, ਉਹ ਤੇਲੀਵਾਰ ਹੁੰਦੇ ਨੇ। ਤੇ ਲੜਾਈ ਲੜਦਿਆਂ-ਲੜਦਿਆਂ ਜੇ ਦੁਸ਼ਮਣ ਦੀ ਵੱਜ ਜਾਏ ਗੋਲੀ, ਸਿਪਾਹੀ ਫੱਟੜ ਹੋ ਕੇ ਡਿੱਗ ਪੈਣ, ਉਹਦੋਂ ਭਾਈਵਾਲ ਪਹੁੰਚ ਜਾਂਦੇ ਨੇ। ਤੇਲੀਵਾਲ ਤੇ ਹਾਂਡੀਵਾਲ ਉਹਦੋਂ ਛੱਡ ਜਾਂਦੇ ਨੇ। ਕੋਈ ਨੇੜੇ ਨਹੀਂ ਆਉਂਦਾ। ਨਵੇਂ ਬਣੇ ਹੋਏ ਰਿਸ਼ਤੇ ਨੇੜੇ ਨਹੀਂ ਫੜਕਦੇ ਤੇ ਜੇ ਬਾਈਚਾਂਸ ਫਿਰਦਾ ਤੁਰਦਾ ਜੇ

ਸਕਾ-ਭਰਾ ਆ ਜਾਵੇ, ਅੰਮਾ ਜਾਇਆ ਵੀਰ ਆ ਜਾਵੇ ਤੇ ਉਹ ਆਪਣੇ ਵੀਰ ਨੂੰ ਤੜਪਦਾ ਹੋਇਆ ਵੇਖੇ ਤੇ ਖਲੋ ਜਾਂਦਾ ਹੈ ਤੇ ਕਹਿੰਦਾ ਹੈ ਵੀਰਾ, ਤੈਨੂੰ ਹਾਂਡੀਵਾਲ ਛੱਡ ਗਏ, ਤੈਨੂੰ ਤੇਲੀਵਾਰ ਛੱਡ ਗਏ, ਪਰ ਮੈਂ ਤੈਨੂੰ ਛੱਡ ਕੇ ਕਿਥੇ ਚਲਾ ਜਾਵਾਂ ? ਮੈਂ ਤੈਨੂੰ ਕਿਵੇਂ ਤਿਆਗ ਕੇ ਚਲਾਂ ਜਾਵਾਂ, ਮੈਂ ਪੱਥਰ ਦਾ ਦਿਲ ਕਿਵੇਂ ਆਪਣੇ ਸੀਨੇ ਵਿਚ ਪਾ ਲਵਾਂ। ਐ ਮੇਰੇ ਵੀਰਾ, ਮੇਰੇ ਕੰਧੇ ਤੇ ਚੜ੍ਹ ਜਾ, ਮੈਂ ਵੇਖਣਾ ਹਾਂ ਜੇ ਕਿਤੇ ਨੇੜੇ ਡਿਸਪੈਂਸਰੀ ਮਿਲ ਗਈ ਤੇ ਸ਼ਾਇਦ ਤੇਰਾ ਜੀਵਨ ਬੱਚ ਜਾਵੇ। ਇਸੇ ਤਰ੍ਹਾਂ :

*"ਐਸੋ ਸਹਾਈ ਹਰਿ ਕੋ ਨਾਮ ॥*
*ਐਸੋ ਸਹਾਈ ਹਰਿ ਕੋ ਨਾਮ ॥"*

(ਪੰਨਾ ੯੮੬)

ਮਾਰੂਥਲ ਦੀ ਖੇਤੀ, ਜਿਥੇ ਕੋਈ ਵੀ ਪਾਣੀ ਦਾ ਪ੍ਰਬੰਧ ਨਹੀਂ, ਸਿਰਫ ਅਸਮਾਨੀ ਮੀਂਹ ਦਾ ਆਸਰਾ ਹੈ। ਜੇ ਮੀਂਹ ਨਾ ਪਵੇ, ਉਹ ਖੇਤੀ ਫਿਰ ਸੁੱਕ ਜਾਂਦੀ ਹੈ, ਸੜ ਜਾਂਦੀ ਹੈ। ਜ਼ਿੰਮੀਦਾਰ ਦੇ ਹੌਂਸਲੇ ਟੁੱਟ ਜਾਂਦੇ ਨੇ। ਇਹ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਨੇ ਬੜੀ ਵੇਰਾਂ ਸਾਨੂੰ ਬਖਸ਼ਿਆ ਹੈ।

*ਪੰਖ ਬਿਨੁ ਪੰਖੀ"*

ਗੁਰੂ ਪਿਆਰੀ ਸੰਗਤ ਜੀ। ਤੁਹਾਨੂੰ ਪਤਾ ਹੋਵੇਗਾ ਕਿ ਹਰ ਇਕ ਮੁਲਕ ਦਾ, ਹਰ ਇਕ ਰਾਜਧਾਨੀ ਦਾ ਕੋਈ ਰਾਜ ਪੰਛੀ ਹੁੰਦਾ ਹੈ। ਅਜ ਕੱਲ੍ਹ ਸਾਡੀ ਹਿੰਦੁਸਤਾਨ ਗੌਰਮੈਂਟ ਦਾ ਰਾਜ ਪੰਛੀ ਹੈ 'ਮੋਰ'। ਰਾਜ-ਪੰਛੀ ਦਾ ਸ਼ਿਕਾਰ ਕਰਨਾ ਸਖਤ ਮਨ੍ਹਾਂ ਹੈ। ਜੇ ਕਿਸੇ ਸ਼ਿਕਾਰੀ ਦੇ ਹਥੋਂ ਰਾਜ-ਪੰਛੀ ਮਰ ਜਾਏ, ਤਾਂ ਉਸ ਨੂੰ ਫਾਂਸੀ ਲਾਉਣ ਦਾ ਹੁਕਮ ਹੈ ਤੇ ਜਦੋਂ ਜੰਗ ਸ਼ੁਰੂ ਹੋ ਜਾਵੇ ਤਾਂ ਉਹਦੋਂ ਕਬੂਤਰ ਦਾ ਸ਼ਿਕਾਰ ਖੇਡਣਾ ਮਨ੍ਹਾਂ ਹੈ। ਹੋਵੇ ਰਾਜ-ਪੰਛੀ ਪਰ ਉਹ ਦੇ ਖੰਭ ਨਾ ਹੋਣ ਤੇ ਕੋਈ ਉਸ ਤੋਂ ਤਗੜਾ ਪੰਛੀ ਜੇ ਆ ਜਾਵੇ ਤੇ ਉਸ ਦੀਆਂ ਬੋਟੀਆਂ-ਬੋਟੀਆਂ ਖਾ ਜਾਵੇ ਤਾਂ ਰਾਜ-ਪੰਛੀ ਦਾ ਮੁੱਲ ਕੌਡੀ ਵੀ ਨਹੀਂ ਹੁੰਦਾ। ਜਿਹੜੀ ਮਾਰੂਥਲ ਦੀ ਖੇਤੀ ਹੈ, ਅਗਰ ਉਸ ਤੇ ਮੀਂਹ ਨਾ ਪਵੇ ਤੇ ਉਸ ਦਾ ਮੁੱਲ ਕੌਡੀ ਵੀ ਨਹੀਂ ਰਹਿੰਦਾ। ਔਰ ਜੇ ਅਸਮਾਨੀ ਮੀਂਹ ਪਵੇ ਤੇ ਉਸ ਖੇਤੀ ਵਾਸਤੇ ਜ਼ਿੰਦ ਜਾਨ ਹੈ। ਇਸੇ ਤਰ੍ਹਾਂ ਜਿਹੜੇ ਬਾਦਸ਼ਾਹ ਨੂੰ ਕੋਈ ਮੱਥਾ ਨਹੀਂ ਟੇਕਦਾ, ਉਸਦੀ ਬਾਦਸ਼ਾਹੀ ਖਾਕ ਹੈ। ਜਿਸ ਕਾਇਆਂ ਦੇ ਅੰਦਰ ਨਹੀਂ ਵਸਿਆ ਨਹੀਂ ਸਤਿਨਾਮ-ਵਾਹਿਗੁਰੂ। ਉਹ ਕਾਇਆਂ ਦੀ ਹਨੇਰੀ ਕੋਠੜੀ ਹੈ। ਇਹ ਕਾਇਆਂ ਦੀ ਉਹ ਕੋਠੜੀ ਹੈ, ਜਿਸ ਵਿਚ ਚੂਹੇ ਨੱਸੇ ਫਿਰਦੇ ਨੇ। ਕਿਉਂਕਿ ਕਾਇਆਂ ਦੀ ਕੋਠੜੀ ਵਿਚ ਵੱਸਿਆ ਨਹੀਂ "ਸਤਿਨਾਮ-ਵਾਹਿਗੁਰੂ।" ਜਿਸ ਤਰ੍ਹਾਂ ਅਸਮਾਨ ਦਾ ਵਰ੍ਹਿਆ ਹੋਇਆ ਮੀਂਹ ਮਾਰੂਥਲ ਦੀਆਂ ਖੇਤੀਆਂ ਵਾਸਤੇ ਜ਼ਿੰਦਗੀ ਹੈ। ਔਰ ਜੇ ਸ਼ੇਰ ਦੀ ਸ਼ਰਨ ਵਿਚ ਕੋਈ ਆ ਜਾਵੇ ਤਾਂ ਉਸ ਦੀ ਸ਼ਰਨ ਉਸ ਜੀਵ ਵਾਸਤੇ ਜ਼ਿੰਦਗੀ ਹੈ। ਇਸੇ ਤਰ੍ਹਾਂ

*"ਐਸੋ ਸਹਾਈ ਹਰਿ ਕੋ ਨਾਮ ॥*

*ਐਸੋ ਸਹਾਈ ਹਰਿ ਕੋ ਨਾਮ ॥*

ਜਿਹੜਾ ਤੋਤਾ ਪਿੰਜਰੇ ਵਿਚ ਕੈਦ ਕੀਤਾ ਹੋਇਆ ਹੈ ਨਾ, ਉਸ ਨੂੰ ਬਿੱਲਾ ਨਹੀਂ ਖਾ ਸਕਦਾ। ਕਿਉਂਕਿ ਉਸ ਪਿੰਜਰੇ ਦੀਆਂ ਸੀਖਾਂ ਉਸ ਦੀ ਜਾਨ ਦੀਆਂ ਮੁਹਾਫਿਜ਼ ਨੇ। ਉਸ ਦੀ ਜਾਨ ਦੀ ਹਿਫਾਜ਼ਤ ਕਰਦੀਆਂ ਨੇ। ਉਸ ਨੂੰ ਤੱਤੀ ਹਵਾ ਨਹੀਂ ਲੱਗਣ ਦਿੰਦੀਆਂ। ਜਿਵੇਂ ਪਿੰਜਰੇ ਵਿਚ ਕੈਦ ਹੋਏ ਤੋਤੇ ਨੂੰ ਪਿੰਜਰੇ ਦੀਆਂ ਸੀਖਾ ਦੁਸ਼ਮਣ ਦੇ ਵਾਰ ਕੋਲੋਂ ਹਰ ਵੇਲੇ ਬਚਾਉਂਦੀਆਂ ਨੇ। ਉਸੇ ਤਰ੍ਹਾਂ ਗੁਰੂ ਕੇ ਸਿੱਖਾ, ਜੇ ਤੂੰ ਵਾਹਿਗੁਰੂ ਦੇ ਨਾਮ ਦੇ ਪਿੰਜਰੇ ਵਿਚ ਵੜ ਜਾਵੇ, ਤੂੰ ਦੁਸ਼ਮਣਾਂ ਕੋਲੋਂ ਬਚ ਜਾਵੇਂਗਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਕੋਲੋਂ ਬਚ ਜਾਏਗਾ। ਤੇਰਾ ਜੀਵਨ ਸੱਚੀ-ਮੁੱਚੀ ਦਾ ਜੀਵਨ ਬਣ ਜਾਏਗਾ।

*"ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥"*

*(ਪੰਨਾ ੯੮੭)*

ਇਕ ਆਂਡਾ ਉਹ ਹੈ ਜਿਹੜਾ ਕੁਕੜੀ ਦੇ ਪੇਟ ਵਿਚੋਂ ਬਾਹਰ ਆ ਰਿਹਾ ਹੈ। ਉਸ ਨੂੰ ਟੁੱਟਣ ਦਾ ਡਰ, ਦੁਸ਼ਮਣ ਦਾ ਡਰ, ਸੜ ਜਾਣ ਦਾ ਡਰ ਹੁੰਦਾ ਹੈ। ਲੇਕਿਨ ਜਿਹੜਾ ਆਂਡਾ ਕੁੱਕੜੀ ਦੇ ਭੇਟ ਵਿਚ ਹੈ ਅਜੇ ਉਸ ਨੂੰ ਸੜਨ ਦਾ, ਭਜਣ ਦਾ, ਟੁੱਟਣ ਦਾ, ਦੁਸ਼ਮਣ ਦਾ ਕੋਈ ਭੈਅ ਨਹੀਂ। ਗੁਰੂ ਕੇ ਸਿੱਖਾ, ਇਸੇ ਤਰ੍ਹਾਂ ਜੇ ਤੇਰੇ ਅੰਦਰ ਨਾਮ ਆ ਜਾਵੇ ਨਾ ਤਾਂ :

*"ਐਸੋ ਸਹਾਈ ਹਰਿ ਕੋ ਨਾਮ ॥*

*ਐਸੋ ਸਹਾਈ ਹਰਿ ਕੋ ਨਾਮ ॥"*

ਦੇਖੋ ਨਾਮ ਵਾਸਤੇ ਸਰਕਾਰ ਪ੍ਰਮਾਣ ਕਿੰਨੇ ਦੇ ਰਹੇ ਨੇ। ਚੱਕੀ ਦਾ ਇਕ ਹੇਠਲਾ ਹਿੱਸਾ ਪੁੜ ਹੈ ਤੇ ਉਹਦੇ ਵਿਚ ਹੈ ਛੇਕ ਗੋਲ। ਔਰ ਉਹ ਦੇ ਵਿਚ ਲੱਕੜੀ ਠੋਕੀ ਹੋਈ ਹੈ, ਉਸ ਨੂੰ ਪੱਥਾ ਕਹਿੰਦੇ ਨੇ। ਉਸ ਪਥੇ ਵਿਚ ਇਕ ਲੋਹੇ ਦੀ ਕਿੱਲੀ ਹੈ। ਇਕ ਚੱਕੀ ਦਾ ਉਤਲਾ ਪੁੜ ਹੈ, ਛੇਕ ਉਹਦੇ ਵਿਚ ਵੀ ਹੈ, ਉਹ ਦੇ ਵਿਚ ਵੀ ਇਕ ਨਿੱਕੀ ਜਿਹੀ ਲੱਕੜੀ ਹੈ, ਉਸ ਵਿਚ ਵੀ ਛੇਕ ਹੈ, ਉਸ ਨੂੰ ਮਾਨੀ ਕਹਿੰਦੇ ਨੇ। ਉਹ ਮਾਨੀ, ਛੇਕ ਵਾਲੀ ਲੱਕੜੀ ਉਸ ਕਿੱਲੀ ਵਿਚ ਫਸਾ ਦਿੰਦੇ ਨੇ। ਮਾਈ ਹੱਥ ਵਿਚ ਹੱਥਾ ਫੜ ਲੈਂਦੀ ਹੈ ਤੇ ਕਈ ਦਾਣੇ ਐਸੇ ਹੁੰਦੇ ਨੇ ਬੇਵਕੂਫ, ਨਲਾਇਕ ਉਹ ਕਿੱਲੀ ਲਾਗੋਂ ਹੱਟ ਜਾਂਦੇ ਨੇ। ਜਿਹੜਾ ਦਾਣਾ ਕਿੱਲੀ ਲਾਗੋਂ ਹੱਟ ਗਿਆ, ਪਿਆਰਿਆ ਉਹ ਪਿੱਸ ਗਿਆ। ਮੈਦਾ ਬਣ ਗਿਆ, ਦਲੀਆ ਬਣ ਗਿਆ ਤੇ ਜਿਹੜੇ ਦਾਣੇ ਉਸ ਕਿੱਲੀ ਨਾਲ ਜੁੜੇ ਰਹਿੰਦੇ ਨੇ ਨਾ, ਭਾਵੇਂ ਚੌਦਾਂ ਜੁੱਗ ਉਹ ਚੱਕੀ ਫਿਰਦੀ ਰਹੇ, ਉਹਨਾਂ ਦਾਨਿਆਂ ਦਾ ਵਿਗੜਦਾ ਕੁਝ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ ਸਿੱਖੀ ਕਦੋਂ ਬਣੇਗੀ ? ਗੰਨੇ ਦਾ ਸਿਰ ਹੇਠਾਂ ਵੱਲ ਨੂੰ ਹੈ ਤੇ ਗੰਨੇ ਦੇ ਮੁੱਢ ਨਾਲ ਜੜਾਂ ਹੁੰਦੀਆਂ ਨੇ ਨਾ। ਜੱੜਾਂ ਨੂੰ ਭਾਈ ਜੀ ਕਹਿੰਦੇ

ਨੇ ਕੇਸ ਤੇ ਜਿਹੜਾ ਆਗ ਹੈ ਉਸ ਨੂੰ ਲੱਤਾਂ ਪੈਰ ਬਣਾਇਆ ਹੋਇਆ ਹੈ। ਪੈਰ ਉਤਾਂਹ ਨੂੰ ਤੇ ਸਿਰ ਹੇਠਾਂ ਨੂੰ। ਪੁੱਠਾ ਹੋ ਕੇ ਗੰਨਾ ਤਪ ਕਰਦਾ ਹੈ।

*"ਜਿਉ ਵਿਸਮਾਦੁ ਕਮਾਦੁ ਹੈ"*

ਜਦੋਂ ਗੰਨਾ ਪੱਕ ਜਾਂਦਾ ਹੈ ਤੇ ਅਸੀਂ ਗੰਡਾਸਾ ਲੈ ਕੇ ਪਹੁੰਚ ਜਾਂਦੇ ਹਾਂ। ਉਸ ਦੇ ਦੋ ਹਿੱਸੇ ਕਰ ਦਿੰਦੇ ਹਾਂ। ਗੰਨਾ ਇਕ ਪਾਸੇ ਡਿੱਗ ਪੈਂਦਾ ਹੈ ਤੇ ਆਗ ਅਸੀਂ ਖੱਬੇ ਪਾਸੇ ਰੱਖ ਲੈਂਦੇ ਹਾਂ। ਜਿਸ ਵੇਲੇ ਜੱਟ ਨੇ ਆਗ ਵੱਢ ਸੁੱਟਿਆ, ਤਾਂ ਆਗ ਬੜਾ ਖੁਸ਼ ਹੋਇਆ। ਕਿਉਂਕਿ ਨਹੀਂ ਤਾਂ ਉਸ ਆਗ ਨੇ ਵੀ ਛਿਲਿਆ ਜਾਣਾ ਸੀ। ਪਰ ਉਸ ਗੰਨੇ ਦੀ ਜਗਤ ਵਿਚ ਬੜੀ ਪ੍ਰਸੰਸਾ ਹੋਈ। ਕਿਉਂਕਿ ਉਸ ਤੋਂ ਹੋਰ ਕਈ ਨਵੀਆਂ ਚੀਜ਼ਾਂ ਬੜੀਆਂ ਬਣੀਆਂ। ਇਸੇ ਤਰ੍ਹਾਂ ਜੇ ਵਾਹਿਗੁਰੂ ਦੇ ਪਿਆਰ ਦਾ ਪਿਆਲਾ ਪੀਣਾ ਈ, ਜੇ ਵਾਹਿਗੁਰੂ ਦੇ ਨਾਮ ਦਾ ਰਸ ਪੀਣਾ ਈ, ਤੇ ਗੰਨੇ ਵਾਂਗੂੰ ਦੁਖ ਸਹਿ, ਗੰਨੇ ਵਾਂਗੂੰ ਤਕਲੀਫ਼ਾਂ ਜ਼ਰ, ਗੰਨੇ ਵਾਂਗੂੰ ਭਾਣਾ ਮੰਨ। ਇਹੋ ਜਿਹੇ ਜਿਹੜੇ ਗੁਰਮੁਖ ਮਹਾਂਪੁਰਸ਼ ਨੇ, ਉਹਨਾਂ ਦੇ ਜਿਹੜੇ ਬਚਨ ਹੁੰਦੇ ਨੇ, ਉਹ ਅਮੋਲਕ ਰਤਨ ਵਾਂਗੂੰ ਨੇ। ਉਹਨਾਂ ਦੇ ਬਚਨਾਂ ਨਾਲ ਕਈਆਂ ਦੇ ਬੇੜੇ ਪਾਰ ਹੋ ਜਾਂਦੇ ਨੇ। ਕਿਉਂਕਿ ਉਹਨਾਂ ਦੇ ਅੰਦਰ ਵੱਸਦਾ ਹੁੰਦਾ ਹੈ "ਸਤਿਨਾਮ ਵਾਹਿਗੁਰੂ।"

*"ਐਸੋ ਸਹਾਈ ਹਰਿ ਕੋ ਨਾਮ ॥*
*ਐਸੋ ਸਹਾਈ ਹਰਿ ਕੋ ਨਾਮ ॥"*



ਗੁਰੂ ਕੇ ਸਿੱਖਾ, ਕਦੇ ਤੂੰ ਵੀ ਜੁੜਿਆ ਹੈ ਵਾਹਿਗੁਰੂ ਦੇ ਨਾਮ ਵਿਚ। ਤੂੰ ਵੇਖਣਾ ਹੈਂ ਜੇ ਬੀਨ ਵਜੇ ਤਾਂ ਸੱਪ ਮਸਤ ਹੋ ਜਾਂਦਾ ਹੈ, ਚੰਦਰਮਾ ਚੜ੍ਹੇ ਤਾਂ ਚਕੋਰ ਮਸਤ ਹੋ ਜਾਂਦਾ ਹੈ, ਕਮਲ ਫੁੱਲ ਖਿੜੇ ਤਾਂ ਭੌਰ ਮਸਤ ਹੋ ਜਾਂਦਾ ਹੈ, ਸਰੋਵਰ ਦਾ ਪਾਣੀ ਵੱਧ ਜਾਏ ਤਾਂ ਮੱਛੀ ਮਸਤ ਹੋ ਜਾਂਦੀ ਹੈ। ਗੁਰੂ ਕੇ ਸਿੱਖਾ, ਕਦੇ ਤੈਨੂੰ ਵੀ ਮਸਤ ਹੋਣਾ ਆਇਆ ਹੈ! ਕਦੇ ਤੂੰ ਵੀ ਇਸ ਆਨੰਦ ਨੂੰ ਮਾਣਿਆ ਹੈ।

*"ਗੁਰ ਸੇਵਾ ਤੇ ਭਗਤਿ ਕਮਾਈ ॥*
*ਗੁਰ ਸੇਵਾ ਤੇ ਭਗਤਿ ਕਮਾਈ ॥"*

*(ਪੰਨਾ ੧੧੫੯)*

ਮਾਨ ਸਿੰਘ ਜੀ ਔਰ ਕਹਿੰਦੇ ਨੇ, ਮੈਂ ਕਈ ਸੱਜਣਾਂ ਕੋਲੋਂ ਇਸ ਦੇ ਅਰਥ ਸੁਣੇ ਨੇ ਕਿ ਤੂੰ ਗੁਰੂ ਦੀ ਸੇਵਾ ਕੀਤੀ, ਤੂੰ ਭਗਤਾਂ ਵਰਗੀ ਕਮਾਈ ਕੀਤੀ ਤੇ ਫਿਰ ਤੈਨੂੰ ਇਹ ਮਾਨਸ ਦੇਹ ਮਿਲੀ। ਤੈਨੂੰ ਇਕ ਸ਼ੰਕਾ ਪੈਦਾ ਹੋ ਜਾਏਗੀ ਕਿ ਜਦੋਂ ਤੂੰ ਗੁਰੂ ਕੀ ਸੇਵਾ ਕੀਤੀ, ਜਦੋਂ ਭਗਤਾਂ ਵਰਗੀ ਤੂੰ ਕਮਾਈ ਕੀਤੀ, ਉਹਦੋਂ ਤੂੰ ਕੀ ਸੀ? ਜੇ ਤੂੰ ਕੁੱਤਾ ਸੀ ਤਾਂ ਤੂੰ ਗੁਰੂ ਕੀ ਸੇਵਾ ਕਰ ਨਹੀਂ ਸਕਦਾ ਸੀ, ਭਗਤਾਂ ਵਰਗੀ ਕਮਾਈ ਵੀ ਨਹੀਂ ਸੀ ਕਰ ਸਕਦਾ। ਕਿਉਂਕਿ ਤੂੰ ਤੇ ਭੌਂਕਣਾ ਸੀ। ਗੁਰੂ ਕੀ ਸੇਵਾ ਤੇ ਭਗਤਾਂ ਵਰਗੀ ਕਮਾਈ ਕੇਵਲ ਮਨੁੱਖ ਕਰ ਸਕਦੇ ਨੇ। ਔਰ ਜੇ ਤੂੰ ਮਨੁੱਖ ਸੀ ਤਾਂ ਗੁਰੂ ਕੀ ਸੇਵਾ ਕੀਤੀ, ਭਗਤਾਂ ਵਰਗੀ ਕਮਾਈ ਕੀਤੀ,

ਫੇਰ ਤੂੰ ਮਨੁੱਖ ਬਣ ਕੇ ਹੀ ਜੰਮ ਪਿਆ ਹੈਂ। ਫਿਰ ਗੁਰੂ ਕੀ ਸੇਵਾ ਤੇ ਭਗਤਾਂ ਦੀ ਕਮਾਈ ਦਾ ਲਾਭ ਤੈਨੂੰ ਕੀ ਹੋਇਆ ? ਮੇਰੇ ਵਿਦਿਆਦਾਤਾ ਨੇ ਮੈਨੂੰ ਇਸ ਦੇ ਅਰਥ ਇੰਝ ਸਮਝਾਏ ਕਿ,

*"ਗੁਰ ਸੇਵਾ ਤੇ ਭਗਤਿ ਕਮਾਈ ॥"*

ਗੁਰੂ ਕੀ ਸੇਵਾ ਕਰਨ ਵਾਸਤੇ, ਭਗਤਾਂ ਦੀ ਕਮਾਈ ਕਰਨ ਵਾਸਤੇ, ਗੁਰੂ ਕੇ ਚਰਨ ਧੋਣ ਵਾਸਤੇ, ਗੁਰੂ ਨੂੰ ਇਸ਼ਨਾਨ ਕਰਵਾਉਣ ਵਾਸਤੇ ਇਸ ਕਰਕੇ ਤੈਨੂੰ ਮਨੁੱਖਾ ਜਨਮ ਦਿੱਤਾ ਹੈ ਤਾਂਕਿ ਤੂੰ ਗੁਰੂ ਕੀ ਸੇਵਾ ਕਰ ਸਕੇਂ। ਭਗਤਾਂ ਵਰਗੀ ਕਮਾਈ ਕਰ ਸਕੇਂ। ਜੇ ਮਨੁੱਖ ਬਣ ਕੇ ਵੀ ਸ਼ੈਤਾਨਾਂ ਵਰਗੇ ਕੰਮ ਕਰਦਾ ਰਿਹਾ ਤਾਂ ਫਿਰ ਮਨੁੱਖਾ ਜਨਮ ਕਾਹਦੇ ਵਾਸਤੇ। ਦੇਹ ਇੰਨੀ ਉੱਤਮ ਹੈ ਕਿ ਦੇਵਤੇ ਵੀ ਇਸ ਨੂੰ ਯਾਦ ਕਰਦੇ ਨੇ, ਦੇਵਤੇ ਵੀ ਇਸ ਨੂੰ ਸਿਮਰਦੇ ਨੇ ਕਿ ਅਸੀਂ ਵੀ ਮਨੁੱਖ ਬਣ ਜਾਈਏ। ਐਸੀ ਦੇਹ ਵਾਹਿਗੁਰੂ ਕੋਲੋਂ ਪ੍ਰਾਪਤ ਕਰਕੇ ਤੂੰ ਹਰੀ ਪ੍ਰਮਾਤਮਾ ਦਾ ਸਿਮਰਨ ਕਰ। ਆਪਣੀ ਦੇਹ ਨੂੰ ਚੰਗੇ ਪਾਸੇ ਲਾ। ਚੰਗੇ ਕਰਮ ਕਰਕੇ ਤੂੰ ਚੰਗਾ ਫਲ ਵਾਹਿਗੁਰੂ ਕੋਲੋਂ ਹਾਸਿਲ ਕਰ। ਤੂੰ ਆਗ ਵਾਂਗੂੰ ਨਹੀਂ ਬਲਕਿ ਉਸ ਗੰਨੇ ਵਾਂਗੂੰ ਬਣ ਜਿਹੜਾ ਇੰਨੀਆਂ ਤਕਲੀਫਾਂ ਜਰਦਾ ਹੈ ਤੇ ਆਪਣੇ ਆਪ ਨੂੰ ਚੰਗਾ ਸਾਬਤ ਕਰਦਾ ਹੈ। ਇਸੇ ਲਈ ਮਨੁੱਖ ਜਨਮ ਦਾ ਸੱਚਾ ਲਾਭ ਹੀ ਇਹ ਹੈ ਕਿ ਮਨੁੱਖ ਜਪ ਲਵੇ "ਸਤਿਨਾਮ-ਵਾਹਿਗੁਰੂ।"



✲

# ਧਨ ਦੇ ਦੋ ਰੂਪ

*ਸੰਤਾ ਨਾਲਿ ਵੈਰੁ ਕਮਾਵਦੇ*
*ਦੁਸਟਾ ਨਾਲਿ ਮੋਹੁ ਪਿਆਰੁ ॥*

*(ਪੰਨਾ ੬੪੯)*

ਇਸ ਪੰਕਤੀ ਤੋਂ ਭਾਵ ਹੈ ਕਿ ਸੰਸਾਰੀ ਜੀਵ ਐਸੀ ਢਾਲਣਾ ਵਿਚ ਆਪਣੇ ਆਪ ਨੂੰ ਢਾਲ ਚੁੱਕਾ ਹੈ ਕਿ ਉਸ ਨੂੰ ਚੰਗੇ ਮਾੜੇ ਇਨਸਾਨ ਵਿਚ ਕੋਈ ਫ਼ਰਕ ਹੀ ਨਜ਼ਰ ਨਹੀਂ ਆਉਂਦਾ। ਉਹ ਸੰਤਾਂ ਨਾਲ ਵੈਰ ਕਰਦਾ ਹੈ, ਉਹਨਾਂ ਤੇ ਚਿੱਕੜ ਸੁੱਟਦਾ ਹੈ ਤੇ ਦੁਸ਼ਮਣਾਂ ਨਾਲ ਉਹ ਪਿਆਰ ਕਰਦਾ ਹੈ। ਇਸ ਦਾ ਨਤੀਜਾ ਕੀ ਹੈ ? ਇਸ ਦਾ ਨਤੀਜਾ ਇਹ ਹੈ ਕਿ ਐਸੇ ਦੁਸ਼ਟ ਲੋਕਾਂ ਨੂੰ ਨਾ ਮਾਤ-ਲੋਕ ਵਿਚ ਸੁਖ ਹੈ ਤੇ ਨਾ ਪਰਲੋਕ ਵਿਚ ਸੁਖ ਹੈ। ਬਾਰ-ਬਾਰ ਜੰਮਦੇ ਨੇ ਤੇ ਬਾਰ-ਬਾਰ ਮਰਦੇ ਨੇ। ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਬਚਨ ਹਮੇਸ਼ਾ ਤੁਸੀਂ ਯਾਦ ਰੱਖੋ, ਜਿਸ ਵਿਚ ਉੱਚੀ ਆਵਾਜ਼ ਨਾਲ ਉਹਨਾਂ ਨੇ ਹੋਕਾ ਦਿੱਤਾ ਹੈ :

*"ਪ੍ਰਭ ਕੀ ਓਟ ਗਹੀ ਤਉ ਛੂਟੋ ॥"*

*(ਪੰਨਾ ੬੭੩)*

ਸਾਹਿਬ ਕਹਿੰਦੇ ਨੇ ਇਕ ਐਸੀ ਸ਼ਕਤੀ ਸੰਸਾਰ ਵਿਚ ਕੰਮ ਕਰ ਰਹੀ ਹੈ, ਇਕ ਐਸੀ ਪ੍ਰਬਲ ਸ਼ਕਤੀ ਸੰਸਾਰ ਵਿਚ ਕੰਮ ਕਰ ਰਹੀ ਹੈ, ਜੇ ਉਸ ਕੋਲੋਂ ਛੁਟਕਾਰਾ ਪਾਉਣਾ ਹੈ ਤਾਂ ਪ੍ਰਭੂ ਦੀ ਓਟ ਲੈ। ਵਾਹਿਗੁਰੂ ਦੀ ਓਟ ਲੈ, ਕਿਉਂਕਿ ਵਾਹਿਗੁਰੂ ਦੀ ਓਟ ਤੋਂ ਬਿਨਾਂ ਉਸ ਸ਼ਕਤੀ ਦਾ ਛੁਟਕਾਰਾ ਨਹੀਂ ਹੋ ਸਕਦਾ। ਤਾਂ ਸਿੱਖ ਨੇ ਪੁੱਛਿਆ, "ਮਹਾਰਾਜ ! ਕੋਈ ਹੋਰ ਉਪਾਅ ਵੀ ਹੈ ?" ਤੇ ਸਾਹਿਬਾਂ ਨੇ ਦੂਜਾ ਉਪਾਅ ਇਹ ਬਿਆਨ ਕੀਤਾ ਕਿ ਸਾਧ ਦੀ ਕ੍ਰਿਪਾ ਨਾਲ, ਸਾਧੂ ਦੀ ਦਇਆ ਨਾਲ, ਸਾਧ ਦੀ ਰਹਿਮਤ ਨਾਲ ਜਿਹੜਾ ਧਿਆਉਂਦਾ ਰਹੇਗਾ ਸਤਿਨਾਮ-ਵਾਹਿਗੁਰੂ, ਉਹਦਾ ਤੇ ਛੁਟਕਾਰਾ ਹੋ ਜਾਏਗਾ, ਨਹੀਂ ਤੇ ਉਸ ਮਹਾਂ ਸ਼ਕਤੀ ਕੋਲੋਂ ਛੁਟਕਾਰਾ ਨਹੀਂ ਉਸ ਦਾ। ਤਾਂ ਸਿੱਖਾਂ ਨੇ ਹੱਥ ਜੋੜ ਕੇ ਆਖਿਆ, "ਮਹਾਰਾਜ ਜੀ ! ਇੰਨੀ ਵੱਡੀ ਜੇ ਪ੍ਰਬਲ ਸ਼ਕਤੀ ਸਾਡੇ ਉਤੇ ਵੀ ਹਮਲਾ ਕਰ ਦੇਵੇ ਤਾਂ ਸਾਨੂੰ ਤੇ ਪਤਾ ਨਹੀਂ ਲੱਗਣਾ। ਇਸ ਲਈ ਕੁਝ ਇਸ ਦਾ ਉਪਾਅ ਦੱਸ ਦੇਵੋ।" ਤਾਂ ਸਾਹਿਬਾਂ ਨੇ ਇਹੋ ਕਿਹਾ

ਕਿ ਇਸ ਤੋਂ ਛੁਟਕਾਰਾ ਪਾਉਣ ਲਈ ਤੁਸੀਂ ਨਾਮ ਜਪੋ ।

*"ਪ੍ਰਭ ਕੀ ਓਟ ਗਹੀ ਤਉ ਛੂਟੋ ॥"*

*(ਪੰਨਾ ੬੭੩)*

ਬੜੀ ਸੂਝ ਨਾਲ ਅਸੀਂ ਕੰਮ ਲੈਂਦੇ ਹਾਂ, ਚਾਰ-ਚੁਫੇਰਾ ਸਾਡੇ ਸਾਹਮਣੇ ਹੁੰਦਾ ਹੈ, ਪਰ ਅਸੀਂ ਆਪਣੇ ਮਨ ਨੂੰ ਸਮਝਾਉਂਦੇ ਰਹਿੰਦੇ ਹਾਂ, ਮਨਾ ! ਕੌਡੀਆਂ ਚਾਰ ਜਮ੍ਹਾਂ ਕਰ ਲੈ। ਧੀਆਂ ਪੁੱਤ ਪੜ੍ਹਾਉਣੇ ਨੇ, ਧੀਆਂ-ਪੁੱਤ ਵਿਆਹੁਣੇ ਨੇ, ਰਿਸ਼ਤੇਦਾਰਾਂ ਮਿਲਣਾ ਹੈ। ਸਾਹਿਬ ਕਹਿੰਦੇ ਨੇ ਜਿਸ ਤਰ੍ਹਾਂ ਤੁਸੀਂ ਕੌਡੀ-ਕੌਡੀ ਕਰਕੇ, ਥੋੜੀ-ਥੋੜੀ ਕਿਰਸ ਕਰਕੇ ਸੰਸਾਰੀਪਣ ਜਮ੍ਹਾਂ ਕਰ ਲੈਂਦੇ ਹੋ। ਇਸੇ ਤਰ੍ਹਾਂ ਕਿਰਸ ਕਰਕੇ ਥੋੜਾ-ਥੋੜਾ ਨਾਮ ਧਨ ਵੀ ਇਕੱਠਾ ਕਰੋ ।

*"ਹਰਿ ਧਨੁ ਸੰਚੀਐ ਭਾਈ ॥"*

*(ਪੰਨਾ ੭੩੪)*

ਸਾਹਿਬ ਕਹਿੰਦੇ ਨੇ ਐਸਾ ਧਨ ਇਕੱਠਾ ਕਰੋ ਜਿਹੜਾ ਇਸ ਜਨਮ ਵਿਚ ਵੀ ਤੇ ਦੂਜੇ ਜਨਮ ਵਿਚ ਵੀ ਸਾਡੀ ਸਹਾਇਤਾ ਕਰੇ । ਇਸ ਲਈ ਉਸ ਧਨ ਨੂੰ ਇਕੱਠਾ ਕਰੋ, ਇਕੱਤਰ ਕਰੋ । ਸਾਹਿਬ ਨਾਨਕ ਨਿਰੰਕਾਰੀ ਪਾਤਸ਼ਾਹ ਦੇ ਜੀਵਨ ਵੱਲ ਜ਼ਰਾ ਕੁ ਧਿਆਨ ਮਾਰੀਏ ਤਾਂ ਆਪ ਭਗਵੇਂ ਕੱਪੜੇ ਪਾ ਕੇ, ਜਗਤ ਦੇ ਭਲੇ ਵਾਸਤੇ, ਆਪਣਾ ਸਾਰਾ ਸੁੱਖ ਆਰਾਮ ਛੱਡ ਕੇ ਘਰੋਂ ਚਲੇ ਗਏ। ਔਰ ਇਕ ਸਾਥੀ ਵੀ ਨਾਲ ਲਿਆ । ਸੰਸਾਰੀ ਲੋਕਾਂ ਨੂੰ ਜਦੋਂ ਪਤਾ ਲੱਗਾ ਕਿ ਨਾਨਕ-ਨਿਰੰਕਾਰੀ ਆਇਆ ਹੈ ਤਾਂ ਲੋਕੀਂ ਹੁੰਮ-ਹੁੰਮਾ ਕੇ ਇਕੱਠੇ ਹੋ ਗਏ। ਬਿਅੰਤ ਸੰਗਤਾਂ ਇਕੱਠੀਆਂ ਹੋਈਆਂ ਤਾਂ ਨਾਨਕ ਨਿਰੰਕਾਰੀ ਨੇ ਅਕਾਲ ਪੁਰਖ ਦਾ ਬਚਨ, ਕਲਿਆਣਕਾਰੀ ਬਚਨ, ਸ਼ਾਂਤੀ ਦੇਣ ਵਾਲਾ, ਠੰਢ ਪਾ ਦੇਣ ਵਾਲਾ ਬਚਨ ਲੋਕਾਂ ਦੇ ਭਲੇ ਲਈ ਉਚਾਰਣ ਕੀਤਾ :

*"ਮੇਰੇ ਪਿਆਰਿਆ ਜੀ ਰੰਗ ਮਾਨ ਲੈ"*

ਇਕ ਧਨ ਹੈ ਦੁਨਿਆਵੀ ਧਨ ਔਰ ਇਕ ਹੈ ਜੋਬਨ ਦਾ ਧਨ, ਜਿਸ ਦੇ ਲਈ ਇਨਾਸਨ ਭੈੜੇ ਤੋਂ ਭੈੜਾ ਕੰਮ ਕਰਨ ਲਈ ਵੀ ਲੱਜਾ ਨਹੀਂ ਕਰਦਾ। ਫੁੱਲ ਦਾ ਖੇੜਾ, ਜਵਾਨੀ ਦਾ ਹੁਲਾਰਾ ਤੇ ਧਨ, ਜਿਸ ਉਪਰ ਤੂੰ ਬੜਾ ਮਾਨ ਕਰਦਾ ਪਿਆ ਹੈਂ; ਸਾਹਿਬ ਕਹਿੰਦੇ ਨੇ ਇਹ ਤਿੰਨੇ ਚੀਜ਼ਾਂ ਕਦੇ ਨਾਲ ਨਹੀਂ ਨਿਭਦੀਆਂ। ਇਹਨਾਂ ਇਕ ਦਿਨ ਦੌੜ ਜਾਣਾ ਹੈ। ਕੋਸ਼ਿਸ਼ ਕਰਕੇ ਪਕੜਿਆਂ ਵੀ ਇਹਨਾਂ ਕੋਲ ਨਹੀਂ ਰਹਿਣਾ। ਉਹਨਾਂ ਵਾਸਤੇ ਸਾਹਿਬ ਨੇ ਇਹ ਅੱਖਰ ਵੀ ਵਰਤੇ ਨੇ ਕਿ ਇਹ ਚਾਰ ਦਿਨਾਂ ਦਾ ਹੀ ਹੁਲਾਰਾ ਹੈ। ਇਹ ਸਦਾ ਰਹਿਣ ਵਾਲੀਆਂ ਚੀਜ਼ਾਂ ਨਹੀਂ। ਇਹ ਮਨ ਦਾ ਪੰਛੀ ਉਸ ਸਮੁੰਦਰ ਦੀਆਂ ਲਹਿਰਾਂ ਵਿਚ ਫੱਸ ਗਿਆ, ਉਸ ਸਮੁੰਦਰ ਦੀਆਂ ਲਹਿਰਾਂ ਵਿਚ ਉਲਝ ਗਿਆ ਤੇ ਹੋਰ ਕੋਈ ਆਸ ਨਹੀਂ ਰਹੀ :

*"ਸਚੇ ਤੇਰੀ ਆਸ ਪਿਆਰੇ*
*ਸਚੇ ਤੇਰੀ ਆਸ ॥"*

*(ਪੰਨਾ ੧੩੮੪)*

ਸਾਹਿਬ ਕਹਿੰਦੇ ਨੇ ਜਿਸ ਤਰ੍ਹਾਂ ਜੰਗਲ ਵਿਚ ਫੁੱਲ ਖਿੜਦਾ ਹੈ, ਲੇਕਿਨ ਉਸ ਦੀ ਸੁਗੰਧੀ ਲੈਣ ਵਾਲਾ ਉਥੇ ਕੋਈ ਨਹੀਂ ਹੁੰਦਾ। ਉਸ ਨੂੰ ਚੰਗਾ-ਮੰਦਾ ਆਖਣ ਵਾਲਾ, ਉਸ ਦੀ ਕਦਰ ਕਰਨ ਵਾਲਾ ਉਥੇ ਕੋਈ ਨਹੀਂ ਹੁੰਦਾ। ਉਹ ਆਪੇ ਹੀ ਖਿੜਦਾ ਹੈ, ਆਪੇ ਹੀ ਮੁਰਝਾਅ ਜਾਂਦਾ ਹੈ, ਇਥੋਂ ਤਕ ਕਿ ਬਰਬਾਦ ਹੋ ਜਾਂਦਾ ਹੈ। ਇਸੇ ਤਰ੍ਹਾਂ ਮਨੁੱਖ ਵੀ ਸਾਧ-ਸੰਗਤ ਤੋਂ ਵਿਛੜਿਆ ਹੋਇਆ ਅਨੇਕਾਂ ਜੂਨਾਂ ਵਿਚ ਭਟਕਦਾ ਹੈ। ਬਾਰ-ਬਾਰ ਕਾਲ-ਚੱਕਰ ਵਿਚ ਫਸਿਆ ਹੋਇਆ ਆਉਂਦਾ ਹੈ, ਜਾਂਦਾ ਹੈ, ਜੰਮਦਾ ਹੈ, ਮਰਦਾ ਹੈ। ਇਹ ਕਾਲ ਚੱਕਰ ਇਸ ਦਾ ਖਤਮ ਨਹੀਂ ਹੁੰਦਾ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ, ਇਹ ਜਿਹੜਾ ਧਨ ਤੈਨੂੰ ਦਿੱਤਾ ਹੈ ਵੇਖਣ ਵਾਸਤੇ, ਇਸ ਨੂੰ ਝਪਟਣ ਵਾਸਤੇ ਨਹੀਂ। ਜੋਬਨ-ਜਵਾਨੀ ਤੇ ਦਿੱਤੀ ਸੀ ਵੇਖਣ ਲਈ। ਇਸਤਰੀ ਦਿੱਤੀ ਸੀ ਵੇਖਣ ਲਈ, ਤਾਂਕਿ ਜੀਅ ਲੱਗਾ ਰਹੇ, ਉਦਾਸ ਨਾ ਹੋਵੇ। ਪਰ ਮਨੁੱਖ ਤਾਂ ਇਹਨਾਂ ਵਿਚ ਹੀ ਰੁੱਝ ਗਿਆ ਤੇ ਜਿਸ ਵਾਹਿਗੁਰੂ ਨੇ ਇਹ ਦਾਤ ਦਿੱਤੀ, ਉਸ ਨੂੰ ਭੁੱਲ ਗਿਆ।

"ਬਾਬਾ ਪ੍ਰਿਥਵੀ ਮੱਲ" ਆਪਣੇ ਸਾਥੀ ਨੂੰ ਨਾਲ ਲੈ ਕੇ ਨਾਨਕ-ਨਿਰੰਕਾਰੀ ਦੇ ਦਰਸ਼ਨਾਂ ਨੂੰ ਆਇਆ। ਦੀਦਾਰ ਕੀਤੇ ਸਾਹਿਬਾਂ ਦੇ ਤੇ ਨਿਹਾਲ ਨਿਹਾਲ ਹੋ ਗਿਆ। ਦੋਵਾਂ ਨੇ ਮੱਥਾ ਟੇਕਣ ਤੋਂ ਬਾਅਦ ਨਾਨਕ-ਨਿਰੰਕਾਰੀ ਅੱਗੇ ਅਰਜ਼ ਕੀਤੀ, ਗਰੀਬ ਨਿਵਾਜ਼! ਕੋਈ ਐਸਾ ਉਪਦੇਸ਼ ਕਰੋ ਤਾਂਕਿ ਅਸੀਂ ਇਕ-ਮਿੱਕ ਹੋ ਜਾਈਏ। ਤਾਂ ਸਾਹਿਬਾਂ ਨੇ ਆਖਿਆ, ਪ੍ਰਿਥਿਆ! ਤਪ ਤਿੰਨ ਨੇ, ਇਕ ਰਾਜਸੀ, ਇਕ ਸ਼ਾਂਤਨੀ ਤੇ ਤੀਸਰਾ ਤਪ ਹੈ ਤਾਮਸੀ। ਉਹਨਾਂ ਆਖਿਆ, ਮਹਾਰਾਜ ਸਾਨੂੰ ਤਿੰਨਾਂ ਦਾ ਹੀ ਨਹੀਂ ਪਤਾ। ਸੰਸਾਰੀ ਆਦਮੀ, ਕਾਰੋਬਾਰ ਕਰਦੇ ਹਾਂ ਅਸੀਂ, ਪਰ ਜਿਹੜੇ ਬਚਨ ਤੁਸਾਂ ਦੱਸੇ ਨੇ ਸਾਨੂੰ ਨਹੀਂ ਪਤਾ। ਤਾਂ ਸਾਹਿਬਾਂ ਨੇ ਆਖਿਆ, ਭਾਈ ਪ੍ਰਿਥਿਆ, ਪਾਣੀ ਵਿਚ ਬੈਠਣਾ, ਧੂਣੀਆਂ ਤੱਪਣੀਆਂ, ਭੁੱਖੇ ਰਹਿਣਾ ਇਹ 'ਤਾਮਸੀ ਤਪ' ਹੈ। ਇਹ ਜਿਹੜੇ ਤੱਪ ਨੇ ਇਸ ਦੇ ਕਰਨ ਨਾਲ ਕਾਮ ਖਹਿੜਾ ਨਹੀਂ ਛੱਡਦਾ, ਕਾਮ ਅੰਦਰੋਂ ਨਹੀਂ ਜਾਂਦਾ। ਤੁਸੀਂ ਕਈ ਸੰਤ ਵੇਖੋਗੇ, ਤੀਰਥਾਂ ਉਤੇ ਬੈਠੇ ਹੋਏ ਵੀ ਬਦਨਾਮ ਨੇ। ਕਿਉਂਕਿ ਉਹ ਕਾਮ ਨੂੰ ਵੱਸ ਨਹੀਂ ਕਰ ਸਕੇ। ਸਾਹਿਬ ਕਹਿੰਦੇ ਨੇ, ਆਪਣੀਆਂ ਅੱਖਾਂ ਨੂੰ ਰੂਪ ਵੱਲੋਂ ਰੋਕਣਾ, ਆਪਣੀ ਜ਼ਬਾਨ ਨੂੰ ਨਿੰਦਿਆ ਕਰਨੋਂ ਰੋਕਣਾ, ਆਪਣੇ ਪੈਰਾਂ ਨੂੰ ਮੰਦੇ ਪਾਸੇ ਜਾਣੋਂ ਰੋਕਣਾ ਤੇ ਸਾਧਸੰਗਤ ਵੱਲ ਜਾਣ ਦੀ ਆਦਤ ਪਾਉਣੀ, ਇਹ ਹੈ ਸ਼ਾਂਤਨੀ ਤਪ। ਸਾਹਿਬ ਗਰੀਬ-ਨਿਵਾਜ਼ ਕਹਿਣ ਲੱਗੇ, ਭਾਈ ਪ੍ਰਿਥਵੀ, ਭਾਈ ਰਾਮਾ, ਸੰਗਤ ਜ਼ਰੂਰ ਕਰਨੀ, ਭਾਵੇਂ ਮੀਂਹ ਹੋਵੇ ਤੇ ਭਾਵੇਂ ਹਨੇਰੀ ਹੋਵੇ। ਸੰਗਤ ਵਿਚ ਤੁਰ ਕੇ ਜਾਣਾ।

ਮਾਨ ਸਿੰਘ ਜੀ ਔਰ ਕਹਿੰਦੇ, ਉਹ ਸਿਆਣਾ ਹੀ ਕਾਹਦਾ, ਜਿਹੜਾ ਬੇਵਕੂਫਾਂ ਦੀ ਬੇਵਕੂਫੀ ਤੋਂ ਫਾਇਦਾ ਨਾ ਉਠਾਵੇ। ਕਹਿੰਦੇ ਕਿ ਸਰਗੋਧੇ ਦੇ ਜ਼ਿਲ੍ਹੇ ਵਿਚ ਇਕ ਪਾਖੰਡੀ ਚਲਾ ਗਿਆ। ਮੰਦਿਰ ਵਿਚ ਜਾ ਕੇ ਤ੍ਰਿਸ਼ੂਲ ਗੱਡਿਆ ਤੇ ਧੂਨੀ ਤਪਾਅ ਲਈ। ਲੇਕਿਨ ਚਲਾਕੀ ਇਹ ਕੀਤੀ ਕਿ ਧੂਨੀ ਤਪਾਣ ਤੋਂ ਪਹਿਲਾਂ, ਆਸਣ ਲਾਉਣ ਤੋਂ ਪਹਿਲਾਂ, ਰਾਤ ਉਸ ਮੰਦਿਰ ਵਿਚ ਜਾ ਕੇ, ਉਥੋਂ ਟੋਆ ਪੁੱਟ ਕੇ ਉਥੇ ਅੱਠ-ਨੌਂ ਸੇਰ ਚਨੇ ਦੱਬ ਦਿਤੇ। ਤੇ ਉਸ ਉਤੇ ਹੀ ਇਕ ਦੇਵੀ ਦੀ ਮੂਰਤੀ ਰੱਖ ਦਿੱਤੀ। ਔਰ ਸਵੇਰੇ ਆਸਣ ਲਾ ਕੇ ਬੈਠ ਗਿਆ ਤੇ ਕਹਿਣ ਲੱਗਾ, ਹਮ ਤਬ ਤੱਕ ਪਾਣੀ ਨਹੀਂ ਪੀਏਂਗੇ ਜਬ ਤਕ ਦੇਵੀ ਪ੍ਰਗਟ ਨਹੀਂ ਹੋਗੀ। ਕਿਉਂਕਿ ਹਮ ਸਾਧੂ ਹੈਂ, ਔਰ ਦੇਵੀ ਪ੍ਰਗਟ ਕਰਕੇ ਹੀ ਦਿਖਾਏਂਗੇ। ਪਹਿਲਾਂ ਤੇ ਲੋਕ ਤਮਾਸ਼ਾ ਹੀ ਵੇਖਦੇ ਆਉਣ। ਲੇਕਿਨ ਜਿਸ ਵੇਲੇ ਰੋਜ਼ ਪਏ ਉਸ ਛੋਲਿਆਂ ਤੇ ਪਾਣੀ ਤੇ ਉਹ ਫੁਲਦੇ ਜਾਣ। ਉਹ ਚੌਥੇ ਕੁ ਦਿਨ ਮਿੱਟੀ ਪਾਟ ਗਈ ਤੇ ਦੁਹਾਈ ਪੈ ਗਈ ਕਿ ਕੁਝ ਹੋਣ ਲੱਗਾਂ ਹੈ। ਔਰ ਉਥੇ ਇਕ ਰਾਮ ਚੰਦ ਵੀ ਹੁੰਦਾ ਸੀ, ਸਹਿਜਧਾਰੀ। ਉਹ ਪੜ੍ਹਦਾ ਹੁੰਦਾ ਸੀ ਸੂਰਜ ਪ੍ਰਕਾਸ਼। ਉਸ ਨੂੰ ਉਸ ਸਾਧੂ ਤੇ ਸ਼ੱਕ ਹੋ ਗਿਆ ਹੋਇਆ ਸੀ। ਜਿਸ ਵੇਲੇ ਮਿੱਟੀ ਵਿਚੋਂ ਮੂਰਤੀ ਪ੍ਰਗਟ ਹੋ ਗਈ ਨਾ ਤੇ ਬੜਾ ਲੰਗਰ ਵਰਤਿਆ ਗਿਆ, ਲੇਕਿਨ ਉਸ ਰਾਮ ਚੰਦ ਨੇ ਲੋਕਾਂ ਨੂੰ ਕਿਹਾ ਕਿ ਚੰਗਾ ਹੈ ਤੁਸੀਂ ਲੰਗਰ ਵੰਡਦੇ ਪਏ ਹੋ, ਪਰ ਮੈਂ ਤੁਹਾਨੂੰ ਇਸ ਦੀ ਅਸਲੀਅਤ ਦੱਸਦਾ ਹਾਂ। ਉਸ ਨੇ ਇਕ ਲੰਬਾ ਖੁਰਪਾ ਲਿਆ ਕੇ ਉਸ ਮਿੱਟੀ ਵਿਚ ਮਾਰਿਆ ਤੇ ਹੇਠੋਂ ਛੋਲੇ ਤਰਦੇ ਹੋਏ ਨਿਕਲੇ ਤੇ ਉਪਰ ਮੂਰਤੀ ਤਰਦੀ ਪਈ। ਫਿਰ ਫੜ ਲਿਆ ਲੋਕਾਂ ਨੇ ਤੇ ਉਸ ਨੇ ਸਾਰੀ ਅਸਲੀਅਤ ਦੱਸ ਦਿੱਤੀ ਕਿ ਮੈਂ ਕੀ ਕੀਤਾ ਸੀ। ਕਹਿਣ ਲੱਗਾ, ਜੇ ਇਹ ਸਹਿਜਧਾਰੀ ਨਾ ਆਉਂਦਾ ਨਾ ਤੇ ਮੈਂ ਇਥੋਂ ਹਜ਼ਾਰਾਂ ਰੁਪਏ ਲੈ ਜਾਣੇ ਸੀ।

ਦੇਵੀਆਂ ਬੜੀਆਂ ਨੇ, ਦੇਵਤੇ ਬੜੇ ਨੇ, ਇਹਨਾਂ ਦਾ ਦੁਨੀਆਂ ਵਿਚ ਕੋਈ ਘਾਟਾ ਨਹੀਂ। ਇਹ ਸਾਰੇ ਦੇ ਸਾਰੇ ਹਉਮੈ ਤੇ ਹੰਕਾਰ ਵਿਚ ਫਸੇ ਹੋਏ ਨੇ। ਪਰ ਵਾਹਿਗੁਰੂ ਦਾ ਸਿੱਖ ਸੰਗਤ ਨਾਲ ਜੁੜਿਆ ਹੋਇਆ ਹੈ। ਉਹ ਇਕ ਮਨ ਹੋ ਕੇ ਕੇਵਲ ਇਕ ਦੀ ਅਰਾਧਨਾ ਕਰਦਾ ਹੈ :

*"ਇਕ ਮਨ ਇਕੁ ਅਰਾਧਣਾ*
*ਗੁਰਮਤਿ ਆਪੁ ਗਵਾਇ ਸੁਹੇਲੇ ॥"*

*(ਭਾ: ਗੁਰਦਾਸ, ੫/੬)*

ਗੁਰੂ ਕੀ ਮੱਤ ਲੈ ਕੇ, ਆਪਣੇ ਵਿਚੋਂ ਹਉਮੈਂ ਗਵਾ ਕੇ ਦੀਨ ਦੁਨੀਆਂ ਵਿਚ ਪ੍ਰਫੱਲਤ ਨੇ।

*"ਭਗਤੀ ਹਰਿ ਲਿਵ ਲਾਈ ਪਿਆਰੇ*
*ਭਗਤੀ ਹਰਿ ਲਿਵ ਲਾਈ......॥"*

*(ਪੰਨਾ ੭੩੪)*

ਜੋਗੀਆਂ ਦੇ ਤਿੰਨ ਅਸਥਾਨ ਹੁੰਦੇ ਨੇ। 'ਰਿਡੱਕ' ਤੋਂ ਭਾਵ ਸਵਾਸ ਉਤਾਂਹ ਚਾੜ੍ਹਨੇ। 'ਕੁਬੰਕ' ਤੋਂ ਭਾਵ ਸਵਾਸਾਂ ਨੂੰ ਉਥੇ ਰੋਕੀ ਰੱਖਣਾ ਤੇ ਨਾਲ ਇਕ ਤੀਜੀ ਅਵਸਥਾ ਬਿਆਨ ਕੀਤੀ ਹੈ 'ਪੂਰਕਾ' ਭਾਵ ਸਵਾਸ ਲਾਹੁਣੇ।

*"ਬਲਿਹਾਰੀ ਤਿਨ੍ਹਾਂ ਗੁਰਸਿਖਾਂ,*
*ਜਾਇ ਜਿਨਾ ਗੁਰ ਦਰਸਨੁ ਡਿਠਾ।"*

ਭਾਵ ਕਿ ਉਹਨਾਂ ਸਿੱਖਾਂ ਤੋਂ ਮੈਂ ਸਦਕੇ, ਬਲਿਹਾਰ, ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਗੁਰਦੁਆਰੇ ਜਾ ਕੇ ਸਤਿਗੁਰਾਂ ਦਾ ਦੀਦਾਰ ਕੀਤਾ ਹੈ। ਉਹਨਾਂ ਸਿੱਖਾਂ ਤੋਂ ਮੈਂ ਬਲਿਹਾਰ, ਕੁਰਬਾਨ ਜਿਨ੍ਹਾਂ ਨੇ ਪੈਰੀਂ ਪੈ ਕੇ ਮੱਥਾ ਟੇਕਿਆ ਤੇ ਜਿਹੜੇ ਗੁਰੂ ਕੀ ਸਭਾ ਵਿਚ ਬੈਠੇ।

*"ਬਲਿਹਾਰੀ ਤਿਨ੍ਹਾਂ ਗੁਰਸਿਖਾਂ,*
*ਪੁਤ੍ਰ, ਮਿਤ੍ਰ ਗੁਰ ਭਾਈ ਇਠਾ।"*

*(ਭਾ: ਗੁਰਦਾਸ, ੧੨/੧)*

ਉਹਨਾਂ ਗੁਰਾਂ ਕੇ ਸਿੱਖਾਂ ਤੋਂ ਬਲਿਹਾਰ, ਕੁਰਬਾਨ ਜਿਨ੍ਹਾਂ ਗੁਰੂ ਕੇ ਸਿੱਖਾਂ ਨੂੰ ਪੁੱਤਰ ਨਾਲੋਂ, ਮਿੱਤਰ ਨਾਲੋਂ, ਜਵਾਈ ਨਾਲੋਂ, ਕੁੜਮ ਨਾਲੋਂ ਗੁਰੂ ਕਾ ਸਿੱਖ ਪਿਆਰਾ ਲੱਗਾ। ਜਿਹੜਾ ਗੁਰੂ ਗ੍ਰੰਥ ਸਾਹਿਬ ਵਿਚ ਬਚਨ ਲਿਖਿਆ ਹੈ :

*"ਆਇ ਮਿਲੁ ਗੁਰਸਿਖ ਆਇ ਮਿਲੁ*
*ਤੂ ਮੇਰੇ ਗੁਰੂ ਕੇ ਪਿਆਰੇ ॥"*

*(ਪੰਨਾ ੭੨੫)*

ਉਹਨਾਂ ਗੁਰੂ ਕੇ ਸਿੱਖਾਂ ਤੋਂ ਬਲਿਹਾਰ, ਬਲਿਹਾਰ ਜਿਹੜੇ ਗੁਰੂ ਕੀ ਸੇਵਾ ਨੂੰ ਪਿਆਰਾ ਜਾਣਦੇ ਨੇ। ਭਾਵ ਜਿਨ੍ਹਾਂ ਨੂੰ ਗੁਰੂ ਕੀ ਸੇਵਾ ਪਿਆਰੀ ਲਗਦੀ ਹੈ।

*"ਬਲਿਹਾਰੀ ਤਿਨ੍ਹਾਂ ਗੁਰਸਿਖਾਂ"*

ਇਹੋ ਜਿਹੇ ਗੁਰੂਆਂ ਦੇ ਜੇਕਰ ਦਰਸ਼ਨ ਹੋ ਜਾਣ ਤਾਂ ਪਾਪ ਨਸ਼ਟ ਹੋ ਜਾਂਦੇ ਨੇ।

*"ਕੁਰਬਾਣੀ ਤਿਨ੍ਹਾਂ ਗੁਰਸਿਖਾਂ,*
*ਪਿਛਲ ਰਾਤੀ ਉਠਿ ਬਹੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿੱਖਾਂ*
*ਅੰਮ੍ਰਿਤੁ ਵੇਲੈ ਸਰਿ ਨਾਵੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ,*
*ਹੋਇ ਇਕ ਮਨਿ ਗੁਰ ਜਾਪੁ ਜਪੰਦੇ।*

*(ਭਾ: ਗੁਰਦਾਸ, ੧੨/੨)*

ਇਸ ਲੋਕ ਵਿਚੋਂ ਵੀ ਤੇ ਦੂਜੀ ਦੁਨੀਆਂ ਵਿਚ ਵੀ ਭਗਤਾਂ ਨੂੰ, ਕੀਤੀ ਹੋਈ ਭਗਤੀ ਦੀ, ਅਰਾਧੇ ਹੋਏ ਨਾਮ ਦੀ ਤੇ ਸਿਮਰਨ ਕੀਤੇ ਹੋਏ ਨਾਮ ਦੀ ਵਡਿਆਈ

ਮਿਲੀ ।

ਸੰਸਾਰ ਵਿਚ ਜੋ ਵਸਤੂ ਸਾਨੂੰ ਅੱਖਾਂ ਨਾਲ ਵੇਖਣ ਵਿਚ ਨਜ਼ਰ ਆ ਰਹੀ ਹੈ, ਉਹ ਸਾਰੀ ਦੀ ਸਾਰੀ ਭੈਅ ਵਿਚ ਹੈ। ਕਿਸੇ ਦੇ ਡਰ ਵਿਚ ਹੈ। ਕਿਸੇ ਦੇ ਹੁਕਮ ਵਿਚ ਹੈ, ਤਾਂ ਸਾਹਿਬ ਨਾਨਕ ਨਿਰੰਕਾਰੀ ਨੇ ਸਾਡੇ ਸਾਹਮਣੇ ਚਾਨਣਾ ਬਖਸ਼ਿਆ ਹੈ :

*"ਨਾਨਕ ਨਿਰਭਉ ਨਿਰੰਕਾਰ"*

ਵਾਹਿਗੁਰੂ ਦੇ ਨਾਮ ਦਾ ਜੋ ਧਨ ਹੈ, ਇਹ ਸਦਾ ਹੀ ਨਿਰਭਉ ਹੈ, ਇਹਦੇ ਉਤੇ ਕਿਸੇ ਦਾ ਹੁਕਮ ਨਹੀਂ। ਨਾਮ ਸਦਾ ਨਿਰਭਉ ਹੈ।

*"ਹਰ ਧਨੁ ਨਿਰਭਉ,*
*ਸਦਾ ਸਦਾ ਅਸਥਿਰੁ ਹੈ ॥"*

(ਪੰਨਾ ੭੩੪)

ਦੂਜਾ ਗੁਣ ਹੈ ਇਸ ਧਨ ਵਿਚ ਕਿ ਇਹ ਸਥਿਰ ਹੈ, ਕਾਇਮ ਰਹਿਣ ਵਾਲਾ ਹੈ। ਹੋਰ ਦੁਨੀਆਂ ਦੇ ਤਖਤੇ ਉਤੇ ਕੋਈ ਕਾਇਮ ਰਹਿਣ ਵਾਲੀ ਚੀਜ਼ ਨਹੀਂ। ਚੰਦਰਮਾਂ ਬਿਨਸ ਜਾਏਗਾ, ਸੂਰਜ ਬਿਨਸ ਜਾਏਗਾ, ਲੇਕਿਨ ਜੇ ਕੋਈ ਸਦਾ ਕਾਇਮ ਹੈ, ਸਜੀਵ ਹਾਜ਼ਰ ਨਾਜ਼ਰ ਹੈ ਤਾਂ ਉਹ ਕੇਵਲ "ਸਤਿਨਾਮ-ਵਾਹਿਗੁਰੂ !" ਬੜੇ-ਬੜੇ ਕਿਲ੍ਹੇ ਬਣੇ, ਪਰ ਉਹ ਬਰਬਾਦ ਹੋ ਗਏ। ਬੜੇ-ਬੜੇ ਜੜ੍ਹ ਵਾਲੇ ਸੰਸਾਰ ਵਿਚ ਆਏ, ਪਰ ਉਹ ਬਰਬਾਦ ਹੋ ਗਏ। ਜੇ ਸੰਸਾਰ ਦੇ ਇਤਿਹਾਸ ਵੱਲ ਜ਼ਰਾ ਕੁ ਨਜ਼ਰ ਮਾਰ ਕੇ ਵੇਖੀਏ ਤਾਂ ਰਾਵਣ ਦੇ ਪਰਿਵਾਰ ਜਿੰਨਾ ਹੋਰ ਕਿਸੇ ਦਾ ਪਰਿਵਾਰ ਹੈ ਨਹੀਂ। ਉਹਦਾ ਕਿਲ੍ਹਾ ਵੀ ਬੜੇ ਵੱਖਰੇ ਥਾਂ ਸੀ। ਔਰ ਦਰਵਾਜ਼ੇ ਵੀ ਉਸ ਦੇ ਸੱਤ ਦੱਸੇ ਨੇ। ਔਰ ਉਹ ਉਸ ਕਿਲ੍ਹੇ ਵਿਚ ਬੜਾ ਬੇਫਿਕਰ ਹੋ ਕੇ ਰਾਜ ਕਮਾਉਂਦਾ ਸੀ। ਰਾਵਣ ਦਾ ਜੀਵਨ ਚਰਿੱਤਰ ਪੜ੍ਹੀਏ ਤਾਂ ਉਸ ਦੇ ਜੀਵਨ ਵਿਚੋਂ ਕੁਝ ਬਹਾਦਰੀ, ਤੇ ਕੁਝ ਅਣਖ ਟਪਕਦੀ ਹੈ। ਜਿਸ ਦਿਨ ਰਾਮ ਤੇ ਰਾਵਣ ਦਾ ਜੰਗ ਹੋਣਾ ਸੀ, ਉਸ ਦਿਨ ਗਿੱਦੜ ਬਹੁਤ ਆਏ, ਜੋਗਣੀਆਂ ਬੜੀਆਂ ਆਈਆਂ, ਭੂਤ ਭ੍ਰੇਤ ਮਾਸਾਹਾਰੀ ਬਹੁਤ ਆਏ। ਰਾਵਣ ਨੇ ਉਹਨਾਂ ਨੂੰ ਪੁੱਛਿਆ, ਉਹਨਾਂ ਨਾਲ ਗੱਲਬਾਤ ਕੀਤੀ ਕਿ ਅੱਜ ਤੁਸੀਂ ਕਿਲਕਾਰੀਆਂ ਬੜੀਆਂ ਮਾਰ ਰਹੇ ਹੋ, ਅਸਮਾਨ ਵਿਚ ਉਡ ਰਹੇ ਹੋ, ਧਰਤੀ ਉਤੇ ਜੰਮ ਕੇ ਬੈਠੇ ਹੋ, ਅੱਜ ਕਾਰਨ ਕੀ ਹੈ ? ਤੇ ਅੱਜ ਆਵਾਜ਼ ਆਈ ਕਿ ਰਾਵਣ ਦਾ ਤੇ ਰਾਮ ਦਾ ਹੋਣਾ ਹੈ ਜੰਗ, ਰਾਮ ਦੇ ਹੱਥੋਂ ਰਾਵਣ ਨੇ ਜਾਣਾ ਹੈ ਮਰ ਤੇ ਜੋਗਣੀਆਂ ਨੇ ਆਖਿਆ ਕਿ ਅਸੀਂ ਇਸ ਕਰਕੇ ਆਈਆਂ ਹਾਂ ਕਿ ਅੱਜ ਰੱਜ ਕੇ ਲਹੂ ਪੀਵਾਂਗੀਆਂ। ਭੂਤ-ਭ੍ਰੇਤਾਂ ਨੇ ਕਿਹਾ ਕਿ ਅਸੀਂ ਅੱਜ ਰਾਵਣ ਦਾ ਮਾਸ ਖਾਵਾਂਗੇ ਤੇ ਸਾਰੀਆਂ ਗੱਲਾਂ ਸੁਣ ਕੇ ਰਾਵਣ ਕਹਿਣ ਲੱਗਾ ਕਿ ਮੇਰੀ ਜ਼ਿੰਦਗੀ ਦੀ ਇਕ ਅਰਜ਼ ਹੈ, ਉਹ ਸੁਣੋ ! ਤੁਸੀਂ ਭਾਵੇਂ ਇਧਰ ਨੂੰ ਦੌੜੋ ਤੇ ਭਾਵੇਂ ਉਧਰ ਨੂੰ ਦੌੜੋ। ਤੁਹਾਨੂੰ ਰੋਕਣ ਵਾਲਾ ਕੋਈ ਨਹੀਂ। ਤੁਸੀਂ ਭਾਵੇਂ ਅਸਮਾਨ ਤੇ

ਉਡਾਰੀਆਂ ਮਾਰੋ ਤੇ ਭਾਵੇਂ ਧਰਤੀ ਤੇ ਦੌੜਦੇ ਫਿਰੋ, ਤੁਹਾਨੂੰ ਰੋਕਣ ਵਾਲਾ ਕੋਈ ਨਹੀਂ। ਅੱਜ ਮੈਂ ਸੀਤਾ ਦੀ ਪ੍ਰਾਪਤੀ ਲਈ ਰਾਮਚੰਦਰ ਨਾਲ ਬੜੀ ਖੁਸ਼ੀ ਨਾਲ ਲੜਨਾ ਹੈ। ਜੇ ਲੜਦਾ-ਲੜਦਾ ਮੈਂ ਮਰ ਜਾਵਾਂ ਤਾਂ ਜਿੰਨਾ ਤੁਹਾਡਾ ਜੀਅ ਕਰੇ, ਜਿੰਨਾ ਤੁਹਾਡਾ ਮਨ ਕਰੇ, ਓਨਾ ਤੁਸੀਂ ਰੱਜ-ਰੱਜ ਕੇ ਮਾਸ ਖਾਇਓ। ਪਰ ਇਕ ਗੱਲ ਅਰਜ਼ ਕਰਨਾ ਹਾਂ ਤੁਸੀਂ ਹੋ ਬਹੁਤੇ, ਮੈਂ ਹਾਂ ਇਕੱਲਾ। ਜਿਸ ਵੇਲੇ ਤੁਸੀਂ ਜ਼ੋਰ ਨਾਲ ਮੇਰੇ ਬਦਨ ਵਿਚ ਨਹੁੰ ਮਾਰ ਕੇ ਮੇਰਾ ਮਾਸ ਖਿਚੋਗੇ ਤਾਂ ਫਿਰ ਮੈਂ ਘਸੀਟਿਆ ਜਾਵਾਂਗਾ। ਜਿਸ ਪਾਸੇ ਵੱਲ ਤੁਹਾਡਾ ਜ਼ੋਰ ਪੈ ਜਾਵੇਗਾ, ਉਧਰ ਹੀ ਤੁਸੀਂ ਮੈਨੂੰ ਖਿੱਚ ਕੇ ਲੈ ਜਾਵੋਗੇ। ਲੇਕਿਨ ਇਕ ਬੇਨਤੀ ਮੈਂ ਤੁਹਾਡੇ ਅੱਗੇ ਕਰਦਾ ਹਾਂ ਕਿ ਮੈਨੂੰ ਘਸੀਟਦੇ ਹੋਏ, ਮੈਨੂੰ ਖਿੱਚਦੇ ਹੋਏ, ਮੇਰੀਆਂ ਬੋਟੀਆਂ ਲੈ-ਲੈ ਕੇ ਰਾਮਚੰਦਰ ਵੱਲ ਨੂੰ ਉਡਿਓ। ਮੈਨੂੰ ਲੰਕਾਂ ਵੱਲ ਨਾ ਲੈ ਕੇ ਜਾਇਓ, ਤਾਂਕਿ ਲੋਕੀਂ ਇਹ ਨਾ ਕਹਿਣ ਕਿ ਇਹ ਕਾਇਰ ਸੀ, ਬੁਜ਼ਦਿਲ ਸੀ, ਬੜਾ ਡਰਪੋਕ ਸੀ। ਮੈਂ ਮਰ ਜਾਣ ਦੇ ਬਾਅਦ ਵੀ ਡਰਪੋਕ ਨਹੀਂ ਬਣਨਾ ਚਾਹੁੰਦਾ, ਮੈਂ ਕਾਇਰ ਨਹੀਂ ਬਣਨਾ ਚਾਹੁੰਦਾ। ਇਸ ਲਈ ਮੇਰੇ ਮਰੇ ਹੋਏ ਦੀਆਂ ਬੋਟੀਆਂ ਮੇਰੇ ਦੁਸ਼ਮਣ ਵੱਲ ਨੂੰ ਲੈ ਕੇ ਜਾਇਓ। ਅਣਖ ਜਾਪਦੀ ਹੈ ਉਸ ਦੇ ਅੰਦਰ। ਜਿਸ ਵੇਲੇ ਬਰਛੀ ਵੱਜੀ, ਬੇਹੋਸ਼ ਹੋ ਕੇ ਧਰਤੀ ਉਤੇ ਡਿੱਗ ਪਿਆ ਤੇ ਜਿਸ ਪਾਸੇ ਵੇਖੇ ਉਧਰ ਹੀ ਆਵਾਜ਼ਾਂ ਆਉਣ, ਉਧਰ ਹੀ ਕਿਲਕਾਰੀਆਂ ਵੱਜਣ। ਲੰਕਾ ਨੂੰ ਵੀ ਅੱਗ ਲੱਗੀ ਹੋਈ ਸੀ, ਲੇਕਿਨ ਉਸ ਦੇ ਅਣੱਖ ਹੈਗੀ ਸੀ। ਇੰਨੀ ਬਹਾਦਰੀ ਸੀ ਉਸ ਦੇ ਅੰਦਰ ਕਿ ਉਸ ਨੇ ਆਪਣੇ ਪ੍ਰਤੀ ਕਈ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਵੀ ਇਹੀ ਕਿਹਾ ਕਿ ਮੈਨੂੰ ਜਿਸ ਤਰ੍ਹਾਂ ਮਰਜ਼ੀ ਖਾ ਲੈਣਾ। ਨਹੀਂ ਤੇ ਕੋਈ ਵੀ ਆਪਣੇ ਪ੍ਰਤੀ ਭੈੜੀਆਂ ਗੱਲਾਂ ਸੁਣ ਕੇ ਬਰਦਾਸ਼ਤ ਨਹੀਂ ਕਰਦਾ। ਪਰ ਰਾਵਣ ਨੇ ਸਗੋਂ ਉਹਨਾਂ ਨੂੰ ਕਿਹਾ ਕਿ ਤੁਸੀਂ ਜਿਸ ਤਰ੍ਹਾਂ ਚਾਹੁੰਦੇ ਹੋ, ਉਸੇ ਤਰ੍ਹਾਂ ਹੀ ਕਰਨਾ। ਇੰਨੀ ਬਹਾਦਰੀ ਸੀ ਰਾਵਣ ਦੇ ਅੰਦਰ !



***"ਸਤਸੰਗਤੀ ਸੰਗਿ ਹਰਿ ਧਨੁ ਖਟੀਐ"***

(ਪੰਨਾ ੭੩੪)

ਮਾਨ ਸਿੰਘ ਜੀ ਔਰ ਕਹਿੰਦੇ, ਮੇਰੇ ਵਿਦਿਆਦਾਤਾ ਮੈਨੂੰ ਕਹਿੰਦੇ ਸਨ, ਜੇ ਸਿੱਖ ਨੇ ਪਰਖਣਾ ਹੋਵੇ ਨਾ ਕਿ ਅੱਜ ਮੇਰੇ ਉਤੇ ਨਿਰੰਕਾਰ ਪ੍ਰਸੰਨ ਹੈ ਜਾਂ ਨਹੀਂ ਤੇ ਉਹ ਆਪਣੇ ਦਿਲ ਵੱਲ, ਆਪਣੇ ਦਿਲ ਵੱਲ ਧਿਆਨ ਮਾਰ ਕੇ ਵੇਖ ਲਵੇ ਕਿ ਜੇ ਤਾਂ ਉਸ ਨੂੰ ਦਿਨ ਵਿਚ ਸਾਧ-ਸੰਗਤ ਵਿਚ ਬੈਠਣ ਦਾ ਮੌਕਾ ਮਿਲ ਗਿਆ, ਗੁਰੂ ਕੇ ਅੰਮ੍ਰਿਤ ਬਚਨ ਸੁਣਨ ਦਾ ਮੌਕਾ ਮਿਲ ਗਿਆ ਤੇ ਉਹ ਸਮਝ ਲਵੇ ਕਿ ਮੇਰੇ ਉਤੇ ਵਾਹਿਗੁਰੂ ਪ੍ਰਸੰਨ ਹੈ। ਅਗਰ ਚੌਵੀ ਘੰਟੇ ਦੇ ਅੰਦਰ, ਸਵੇਰ-ਸ਼ਾਮ ਦੇ ਅੰਦਰ ਉਸ ਨੂੰ ਸੰਗਤ ਵਿਚ ਬੈਠਣ ਦਾ ਮੌਕਾ ਨਹੀਂ ਮਿਲਿਆ ਤੇ ਉਹ ਸਮਝ ਲਵੇ ਕਿ ਅੱਜ ਮੇਰੇ ਉਤੇ ਵਾਹਿਗੁਰੂ ਪ੍ਰਸੰਨ ਨਹੀਂ। ਵਾਹਿਗੁਰੂ ਦਾ ਨਾਮ ਸਵਾਸ-ਸਵਾਸ ਜਪਣ ਨਾਲ ਇਕੱਠਾ ਹੁੰਦਾ ਹੈ। ਔਰ ਜਿਹੜੇ ਦੁਨਿਆਵੀ ਧਨ ਜਮ੍ਹਾ ਕਰਦੇ

ਨੇ, ਫਿਰ ਉਹ ਅਸਥਾਨ ਲੱਭਦੇ ਨੇ ਕਿ ਇਹ ਕਿਥੋਂ ਮਿਲਦਾ ਹੈ। ਪਰ ਗੁਰਸਿੱਖ ਤਾਂ ਉਹ ਅਸਥਾਨ ਲੱਭਦੇ ਨੇ ਜਿਥੋਂ ਵਾਹਿਗੁਰੂ ਦੇ ਨਾਮ ਦੀ ਪ੍ਰਾਪਤੀ ਹੋਵੇ। ਵਾਹਿਗੁਰੂ ਦੇ ਨਾਮ ਦੀ ਪ੍ਰਾਪਤੀ ਕੇਵਲ ਸਾਧ-ਸੰਗਤ ਵਿਚੋਂ ਹੀ ਪ੍ਰਾਪਤ ਹੋ ਸਕਦੀ ਹੈ। ਹੋਰ ਕਿਸੇ ਵੀ ਜਗ੍ਹਾ ਤੋਂ ਇਸ ਨੂੰ ਇਸ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹੋ, ਉਸ ਵਿਚ ਅਨੇਕ ਵੇਰਾਂ ਜ਼ਿਕਰ ਆਇਆ ਹੋਵੇਗਾ ਕਿ ਗੁਰਸਿੱਖ ਭੈੜੀਆਂ ਚੀਜ਼ਾਂ ਤੋਂ ਦੂਰ ਰਹੇ ਤੇ ਵਾਹਿਗੁਰੂ ਦੇ ਨਾਮ ਵਿਚ ਰਚੇ। ਸਾਹਿਬ ਕਹਿੰਦੇ ਨੇ ਇਨਸਾਨ ਲੋਭੀ ਹੈ, ਉਹ ਲੋਭ ਵਿਚ ਫਸਿਆ ਹੋਇਆ ਹੈ। ਉਸ ਨੇ ਇਹੋ ਜਿਹੇ ਕਰਮ ਕੀਤੇ ਹੋਏ ਨੇ, ਜਿਨ੍ਹਾਂ ਬਾਰੇ ਉਸ ਨੂੰ ਖੁਦ ਵੀ ਪਤਾ ਨਹੀਂ। ਫਿਰ ਉਹ ਕਈ ਜੂਨਾਂ ਵਿਚ ਫਸਿਆ ਰਹਿੰਦਾ ਹੈ। ਬਾਰ-ਬਾਰ ਜੰਮਦਾ ਹੈ ਤੇ ਬਾਰ-ਬਾਰ ਮਰਦਾ ਹੈ। ਭਾਵ ਜੰਮਣਾ-ਮਰਨਾ ਉਸ ਦਾ ਖਤਮ ਨਹੀਂ ਹੁੰਦਾ। ਇਸੇ ਲਈ ਸਾਹਿਬ ਕਹਿੰਦੇ ਨੇ, ਇਨ੍ਹਾਂ ਸਭ ਚੀਜ਼ਾਂ ਤੋਂ ਬਚਣ ਲਈ ਇਕ ਹੀ ਉਪਾਅ ਹੈ ਕਿ ਉਹ ਸਾਧ-ਸੰਗਤ ਕਰੇ। ਸਾਧ-ਸੰਗਤ ਵਿਚ ਹੀ ਆਪਣੀ ਲਿਵ ਜੋੜੇ। ਕਿਉਂਕਿ ਸਾਧ-ਸੰਗਤ ਤੋਂ ਬਿਨਾਂ ਤੇ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਹੋਰ ਕਿਤੇ ਸੱਚ ਰਿਹਾ ਨਹੀਂ। ਹੋਰ ਉਹ ਸੱਚ ਕਿਤੇ ਲੱਭਦਾ ਨਹੀਂ। ਸੱਚ ਦੇ ਅਰਥ ਨੇ "ਸਤਿਨਾਮ-ਵਾਹਿਗੁਰੂ।" ਜੇ ਸੱਚ ਨੂੰ ਲੱਭਣਾ ਈ ਤਾਂ ਸੰਗਤ ਵਿਚ ਆ।



*"ਸਤਿਗੁਰ ਕੀਨੋ ਪਰਉਪਕਾਰੁ ॥*
*ਸਤਿਗੁਰ ਕੀਨੋ ਪਰਉਪਕਾਰੁ ॥"* (ਪੰਨਾ ੩੩੧)

ਸੰਸਾਰ ਦੇ ਸਮੁੰਦਰ ਵਿਚ ਅਗਰ ਕਿਸੇ ਡੁਬਦੇ ਹੋਏ ਨੂੰ ਕੱਢ ਲਿਆ ਤਾਂ ਇਹ ਸਤਿਗੁਰ ਦੀ ਰਹਿਮਤ ਹੈ। ਪੰਜਾਂ ਜੁਗਤੀਆਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਬਚਾ ਕੇ ਮੈਨੂੰ ਸਤਿਸੰਗਤ ਬਖਸ਼ ਦਿੱਤੀ। ਇਹ ਸਤਿਗੁਰ ਦੀ ਹੀ ਰਹਿਮਤ ਹੈ, ਇਹ ਸਤਿਗੁਰ ਦੀ ਹੀ ਕ੍ਰਿਪਾ ਹੈ। ਕਿਉਂਕਿ ਉਹ ਆਪਣੇ ਗੁਰਸਿਖਾਂ ਨੂੰ ਗੁਰਮਤਿ ਦੇ ਰਾਹ ਉਤੇ ਤੋਰਦਾ ਹੈ। ਲੇਕਿਨ ਇਹ ਤਾਂ ਹੀ ਹੋ ਸਕਦਾ ਹੈ ਜੇ ਅਸੀਂ ਵੀ ਗੁਰਮਤਿ ਦੇ ਰਾਹ ਤੇ ਚੱਲਣ ਦੀ ਕੋਸ਼ਿਸ਼ ਕਰਾਂਗੇ, ਕਿਉਂਕਿ ਬਿਨਾਂ ਕੋਸ਼ਿਸ਼ ਕੀਤੇ ਕੋਈ ਵੀ ਚੀਜ਼ ਦੀ ਪ੍ਰਾਪਤੀ ਨਹੀਂ ਹੁੰਦੀ। ਜੇ ਅਸੀਂ ਵਾਹਿਗੁਰੂ ਦੇ, ਨਿਰੰਕਾਰ ਦੇ ਨੇੜੇ ਹੋਣਾ ਹੈ ਤਾਂ ਸਾਨੂੰ ਨਾਮ ਜਪਣਾ ਪਵੇਗਾ, ਸਾਨੂੰ ਸਤਿਸੰਗਤ ਵਿਚ ਜਾਣਾ ਪਵੇਗਾ। ਇਹ ਸਭ ਕੁਝ ਕਰਨ ਨਾਲ ਗੁਰੂ ਸਿੱਖ ਦੇ ਨੇੜੇ ਹੋ ਜਾਂਦਾ ਹੈ। ਗੁਰੂ ਸਿੱਖ ਦੀ ਹਰ ਗੱਲ ਸੁਣਦਾ ਹੈ, ਉਸ ਦੀ ਹਰ ਮੁਸ਼ਕਿਲ ਨੂੰ ਹੱਲ ਕਰਨ ਦਾ ਯਤਨ ਕਰਦਾ ਹੈ।

ਸੋ ਗੁਰੂ ਕੇ ਪਿਆਰਿਓ ! ਗੁਰੂ ਨਾਲ ਜੁੜੋ, ਗੁਰੂ ਦੀ ਬਾਣੀ ਨਾਲ ਜੁੜੋ, ਤਾਂਕਿ ਤੁਹਾਡੇ ਰਾਹ ਦੀਆਂ ਸਾਰੀਆਂ ਮੁਸੀਬਤਾਂ ਖਤਮ ਹੋ ਜਾਣ ਤੇ ਆਉਣ ਵਾਲਾ ਤੁਹਾਡਾ ਸਮਾਂ ਖੁਸ਼ੀ ਵਿਚ, ਵਾਹਿਗੁਰੂ ਦੀ ਯਾਦ ਵਿਚ ਤੇ ਵਾਹਿਗੁਰੂ ਦੀ ਰਜ਼ਾ ਵਿਚ ਬਤੀਤ ਹੋਵੇ।

☆

**ਸੰਤਰੇਨ ਗਿ: ਸੁਖਬੀਰ ਸਿੰਘ ਜੀ**

ਸੋਲ੍ਹਾਂ ਕਲਾ 150-00
ਸ਼ਬਦ ਦੀ ਕਲਾ 150-00
ਮੌਤ ਦੀ ਕਲਾ 150-00
ਮਾਇਆ ਦੀ ਕਲਾ 100-00
ਗੁਰੂ ਦੀ ਕਲਾ 85-00
ਇਕ ਸੌ ਅੱਠ ਮਣਕੇ 85-00
ਕੁਦਰਤ ਦੀ ਕਲਾ
(ਸੈੱਟ ਦੋ ਭਾਗ) 135-00
ਗੁਰਮਤਿ ਦੀ ਕਲਾ-ਗੁਰਮਤਿ ਸੰਵਾਦ
(ਪ੍ਰਸ਼ਨ-ਉੱਤਰ) 100-00

**ਗਿ: ਕਰਨੈਲ ਸਿੰਘ ਗਰੀਬ**

ਗੁਰ ਕਾ ਸ਼ਬਦ 80-00

**ਗਿ: ਹਰਦੇਵ ਸਿੰਘ ਗਰੀਬ**

ਸੁਨਹੁ ਸੰਤ ਪਿਆਰੇ 180-00

**ਸਿੰਘ ਸਾਹਿਬ ਗਿ: ਕ੍ਰਿਪਾਲ ਸਿੰਘ ਜੀ**

ਸਮ ਅਰਥ ਕੋਸ਼ 150-00
ਸਿੱਖ ਮੱਤ ਦਰਸ਼ਨ 80-00
ਅੰਮ੍ਰਿਤਸਰ ਮਹਿਮਾ ਕੋਸ਼ 75-00
ਸ੍ਰੀ ਅਕਾਲ ਤਖ਼ਤ ਸਾਹਿਬ ਅਤੇ
ਜਥੇਦਾਰ ਸਾਹਿਬਾਨ 70-00
ਗੁਰਮੁਖ ਦਰਸ਼ਨ (ਜੀਵਨ ਸੰਤ ਗੁਰਬਚਨ ਸਿੰਘ
ਜੀ ਖਾਲਸਾ ਭਿੰਡਰਾਂ ਵਾਲੇ) 250-00
ਸਾਕਾ ਨੀਲਾ ਤਾਰਾ (ਪੇਪਰ ਬੈਕ) 110-00
(ਡੀਲੈਕਸ) 140-00
ਸਾਕਾ ਨੀਲਾ ਤਾਰਾ (ਹਿੰਦੀ) 120-00
ਸਾਕਾ ਨੀਲਾ ਤਾਰਾ (ਅੰਗਰੇਜ਼ੀ) 200-00
(ਡੀਲੈਕਸ) 350-00

**ਗਿ: ਗਿਆਨ ਸਿੰਘ ਜੀ**

ਸ੍ਰੀ ਗੁਰੂ ਪੰਥ ਪ੍ਰਕਾਸ਼
(ਸੈੱਟ ਪੰਜ ਭਾਗ) 850-00

**ਗਿ: ਲਾਲ ਸਿੰਘ ਜੀ**

ਸ੍ਰੀ ਗੁਰੂ ਭਗਤ ਮਾਲ ਸਟੀਕ 300-00
ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ
(ਸੈਟ ਦੋ ਭਾਗ) 1250-00

**ਗਿ: ਰਤਨ ਸਿੰਘ ਭੰਗੂ**

ਪ੍ਰਾਚੀਨ ਪੰਥ ਪ੍ਰਕਾਸ਼ ਸਟੀਕ
(ਸੈਟ ਦੋ ਭਾਗ) 650-00

**ਭਗਵੰਤ ਸਿੰਘ ਦਲਾਵਰੀ**

ਐਸੇ ਗੁਰ ਕਉ ਬਲਿ ਬਲਿ ਜਾਈਐ
125-00

**ਗਿ: ਅਮਰੀਕ ਸਿੰਘ**

ਗਿਆਨ ਅੰਜਨੁ ਗੁਰਿ ਦੀਆ 200-00

**ਗਿ: ਅਮਰੀਕ ਸਿੰਘ**

ਸੰਸਾਰ ਤੋਂ ਨਿਰੰਕਾਰ ਤੱਕ 75-00

**ਇਕਬਾਲ ਸਿੰਘ**

ਜਪੁਜੀ ਸਾਹਿਬ-ਇਕ ਵਿਚਾਰ 90-00

**ਡਾ. ਅਨੂਪ ਸਿੰਘ**

ਦਾਰਸ਼ਨਿਕ ਯੋਧਾ ਗੁਰੂ ਗੋਬਿੰਦ ਸਿੰਘ 120-00

**ਡਾ. ਮਦਨਜੀਤ ਕੌਰ**

ਗੁਰੂ ਗੋਬਿੰਦ ਸਿੰਘ ਜੀਵਨ
ਤੇ ਚਿੰਤਨ 100-00

**ਸੰਤ ਦਵਿੰਦਰ ਸਿੰਘ ਸ਼ਹਾਬਪੁਰ**

ਸੱਚਾ ਤੇਰਾ ਫੁਰਮਾਨ...
(ਕਥਾ ਬਾਰਹ ਮਾਹ) 150-00

**ਮਹੰਤ ਗਣੇਸ਼ਾ ਸਿੰਘ**

ਪੰਜ ਗ੍ਰੰਥੀ ਸਟੀਕ 200-00
ਅਧਿਆਤਮ ਪ੍ਰਕਾਸ਼ ਸਟੀਕ 40-00
ਭਾਰਤ ਮੱਤ ਦਰਪਨ (ਭਾਰਤ ਵਿਚ ਹੋਏ
ਸਭ ਧਰਮਾਂ ਬਾਰੇ ਜਾਣਕਾਰੀ)
100-00

**ਗੁਰਦਰਸ਼ਨ ਸਿੰਘ ਸੋਢੀ**

ਗੁਰ ਸ਼ਬਦ ਵੀਚਾਰ 50-00

ਤੇਰੀ ਓਟ ਪੂਰਨ ਗੋਪਾਲਾ 80-00

***ਗਿਆਨੀ ਆਤਮਾ ਸਿੰਘ***

ਪੁਰਾਤਨ ਸਾਖੀ ਪ੍ਰਮਾਣ 200-00

***ਵੈਸਾਖਾ ਸਿੰਘ***

ਮਾਲਵਾ ਸਿੱਖ ਇਤਿਹਾਸ
(ਸੈੱਟ 3 ਭਾਗ) 1200-00

***ਗਿਆਨੀ ਜੋਧ ਸਿੰਘ ਜੀ***

ਸ੍ਰੀ ਗੁਰਮਤਿ ਸਾਖੀ ਪ੍ਰਮਾਣ 300-00

***ਗਿਆਨੀ ਭਗਤ ਸਿੰਘ***

ਕਥਾ ਉਪਦੇਸ਼ ਸਾਗਰ
(ਕੁੱਜੇ ਵਿਚ ਸਮੁੰਦਰ) 200-00

ਸ੍ਰੀ ਬੀਰ ਮ੍ਰਿਗੇਸ਼
(ਸੈੱਟ ਦੋ ਭਾਗ) 900-00

***ਪੰ: ਨਰੈਣ ਸਿੰਘ***

ਪ੍ਰਬੋਧ ਚੰਦਰ ਨਾਟਕ ਸਟੀਕ 200-00

ਬਾਣੀ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਦ ਅਰਥ ਕੋਸ਼
(2 ਜਿਲਦਾਂ ਵਿਚ) 300-00

***ਡਾ. ਗੁਰਚਰਨ ਸਿੰਘ ਸੇਕ***

ਗੁਰ ਕਿਰਪਾ ਤੇ ਬੂਝੀਐ 80-00

***ਨਿਰਮਲ ਸਿੰਘ ਨੂਰ***

ਪ੍ਰਚਾਰਕ ਕਿਵੇਂ ਬਣੀਏ ? 80-00

***ਰਾਗੀ ਮੇਹਰ ਸਿੰਘ***

ਕੀਰਤਨ ਪ੍ਰਮਾਣ
(ਰਾਗੀ ਮੇਹਰ ਸਿੰਘ) 200-00

***ਗਿ: ਸਰਦੂਲ ਸਿੰਘ***

ਬਵਿੰਜਾ ਲੈਕਚਰ 125-00

***ਸੰਤ ਹਰਗੁਰਬਖਸ਼ ਸਿੰਘ ਜੀ***

ਹਰੀ ਗਿਆਨ ਉਪਦੇਸ਼ 125-00

***ਗਿ: ਪ੍ਰੀਤਮ ਸਿੰਘ ਜੀ***

ਭਗਤੀ ਚਮਤਕਾਰ 45-00

***ਭਗਤ ਰਾਮ ਦਿੱਤਾ ਮਲ ਜੀ***

ਦ੍ਰਿਸ਼ਟਾਂਤ ਸਾਗਰ ਅਰਥਾਤ ਸਾਖੀ ਪ੍ਰਮਾਣ
(110 ਸਾਖੀਆਂ ਵਾਲਾ) 80-00

ਗੁਰਬਾਣੀ ਪ੍ਰਬੋਧ ਸਾਗਰ
(132 ਸਾਖੀਆਂ ਵਾਲਾ) 200-00

***ਬੇਦੀ ਲਾਲ ਸਿੰਘ***

ਚਾਣਕੀਆ ਰਾਜਨੀਤੀ ਸਟੀਕ 50-00

***ਗਿ: ਗੁਲਾਬ ਸਿੰਘ ਲਾਹੌਰ ਵਾਲੇ***

ਚਣਾਕਾ ਰਾਜਨੀਤੀ ਸਟੀਕ 30-00

***ਅਮਰੀਕ ਸਿੰਘ ਗਨੈਸਕ***

ਜੀਵਨ ਇਲਾਹੀ ਜੋਤ ਬਾਬਾ ਨੰਦ ਸਿੰਘ ਜੀ
(ਭਾਗ 1, 2, 3 ਇਕੱਠੇ) 100-00
(ਭਾਗ 4, 5, 6 ਇਕੱਠੇ) 140-00
(ਭਾਗ 7, 8, 9 ਇਕੱਠੇ) 150-00
(ਭਾਗ ਦਸਵਾਂ) 60-00

ਸਾਰੇ ਭਾਗ ਅਲੱਗ ਅਲੱਗ ਵੀ ਮਿਲਦੇ ਹਨ ।



***ਸ੍ਰ. ਸੁਰਿੰਦਰਜੀਤ ਸਿੰਘ 'ਪਾਲ'***
***(IRS)***

ਸਦੀ ਸ਼ਹੀਦੀਆਂ ਦੀ (18ਵੀਂ ਸਦੀ ਦਾ ਸਿੱਖ ਇਤਿਹਾਸ) 100-00

ਗੁਰਸਿੱਖੀ ਜੀਵਨ (ਪ੍ਰਸ਼ਨ ਉੱਤਰ)
(ਪੰਜਾਬੀ ਜਾਂ ਹਿੰਦੀ) 160-00

ਗੁਰੂ ਤੇ ਗੁਰਬਾਣੀ-ਪ੍ਰਸ਼ਨ ਉੱਤਰ
(ਪੰਜਾਬੀ ਜਾਂ ਹਿੰਦੀ) 100-00

***ਗਿਆਨੀ ਸੰਤ ਸਿੰਘ ਜੀ 'ਮਸਕੀਨ'***

ਮੇਰੇ ਚੋਣਵੇਂ ਲੈਕਚਰ
(ਸੈੱਟ ਦੋ ਭਾਗ) 75-00

ਪੰਜ ਵਿਕਾਰ ਤੇ
ਚਾਰ ਯੁੱਗ 45-00

ਗੁਰ ਜੋਤੀ 60-00